# ਵਰਿਆਮ

ਭਾਸ਼ਾ, ਸਾਹਿਤ ਅਤੇ ਸੱਭਿਆਚਾਰ - ਸਦ-ਜੀਵਤ, ਹੋ ਸ਼ਬਦ-ਵਿਚਾਰ

ਮਾਰਚ-੨੦੨੨ ੪੭ਵਾਂ ਸਾਲ







ਮੇਲਾ ਬਸੰਤ ਪੰਚਮੀ— ਨਵੀਂ ਦਿੱਲੀ

40/-

## ਸ੍ਰੀ ਸਤਿਗੁਰੂ  ਰਾਮ ਜੀ ਦੇ 206ਵੇਂ ਪ੍ਰਕਾਸ਼ ਪੁਰਬ ਮੇਲੇ ਦੀਆਂ ਝਲਕੀਆਂ

## ਨਵੀਂ ਦਿੱਲੀ —18, 19, 20 ਮਾਰਚ 2022



# ਵਰਿਆਮ

ਮਾਰਚ 2022

ਜਿਲਦ-47

ਅੰਕ- 5

ਬਾਨੀ ਸੰਪਾਦਕ
ਸ੍ਰ. ਜਗਦੀਸ਼ ਸਿੰਘ 'ਵਰਿਆਮ'
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ



ਸੰਪਰਕ : 98786-16996, 98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ
ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।



## ਤਤਕਰਾ




**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City
E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com




# ਵਰਿਆਮ ਜੀ ਦੀ ਯਾਦ ਵਿੱਚ ਵਰਿਆਮ

ਵਰਿਆਮ ਦੇ ਬਾਨੀ ਸੰਪਾਦਕ ਸ੍. ਜਗਦੀਸ਼ ਸਿੰਘ ਵਰਿਆਮ ਨੂੰ ਸਾਥੋਂ ਵਿਛੜਿਆਂ ਪੰਜ ਸਾਲ ਹੋ ਰਹੇ ਹਨ। 4 ਮਾਰਚ 2017 ਨੂੰ ਉਹ ਇਸ ਸੰਸਾਰ ਨੂੰ ਛੱਡ ਕੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਬਿਰਾਜ ਗਏ ਸਨ। ਉਹਨਾਂ ਨੇ ਆਪਣੇ ਜੀਵਨ ਦਾ ਲੰਮਾ ਸਮਾਂ ਵਰਿਆਮ ਨੂੰ ਸਮਰਪਿਤ ਕਰ ਦਿੱਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਨਵੰਬਰ 1975 ਵਿੱਚ ਵਰਿਆਮ ਹੋਂਦ ਵਿੱਚ ਆਇਆ। ਵਰਿਆਮ ਜੀ ਦੀ ਅਣਥੱਕ ਮਿਹਨਤ ਅਤੇ ਲਗਨ ਨੇ ਵਰਿਆਮ ਨੂੰ ਬੁਲੰਦੀਆਂ ਤੇ ਪਹੁੰਚਾਇਆ। ਸਤਿਗੁਰੂ ਜੀ ਦੇ ਅਸ਼ੀਰਵਾਦ ਅਤੇ ਵਰਿਆਮ ਜੀ ਦੇ ਸਿਰੜ ਅਤੇ ਸਿਦਕ ਨਾਲ ਵਰਿਆਮ ਦਿਨ ਦੁਗਣੀ ਰਾਤ ਚੌਗੁਣੀ ਤਰੱਕੀ ਕਰਦਾ ਰਿਹਾ। ਆਪਣੇ ਹੱਥੀਂ ਲਗਾਏ ਵਰਿਆਮ ਰੂਪੀ ਬੂਟੇ ਨੂੰ ਉਹਨਾਂ ਜਿਸ ਪਿਆਰ ਨਾਲ ਪਾਲਿਆ, ਵਰਿਆਮ ਨੇ ਵੀ ਉਹਨਾਂ ਨੂੰ ਇਨਾਮ ਵਜੋਂ ਬਹੁਤ ਸਾਰਾ ਮਾਨ ਅਤੇ ਸਤਿਕਾਰ ਦਿੱਤਾ। ਵਰਿਆਮ ਦੇ ਪਾਠਕਾਂ ਅਤੇ ਲੇਖਕਾਂ ਰਾਹੀਂ ਉਹਨਾਂ ਦੀ ਇੱਕ ਵੱਖਰੀ ਪਛਾਣ ਬਣ ਗਈ ਅਤੇ ਉਹ ਲੋਕ ਮਨਾਂ ਵਿੱਚ ਆਪਣੀ ਨਿਵੇਕਲੀ ਥਾਂ ਬਣਾ ਗਏ। ਪਰਵਾਰ ਦੇ ਨਾਲ ਨਾਲ ਉਹਨਾਂ ਦੇ ਮਿੱਤਰ ਵਰਗ ਦਾ ਘੇਰਾ ਐਨਾ ਵਿਸ਼ਾਲ ਸੀ ਕਿ ਮੈਨੂੰ ਅੱਜ ਵੀ ਉਹਨਾਂ ਦੇ ਮਿੱਤਰਾਂ ਦੇ ਫੋਨ ਆਉਂਦੇ ਹਨ, ਜਿਹੜੇ ਆਪਣੇ ਆਪ ਨੂੰ ਵਰਿਆਮ ਜੀ ਦਾ ਅਤਿ ਨਿਕਟਵਰਤੀ ਮਿੱਤਰ ਦੱਸਦੇ ਹਨ, ਜਿਨ੍ਹਾਂ ਨੂੰ ਵਰਿਆਮ ਜੀ ਬਹੁਤ ਪਿਆਰ ਅਤੇ ਸਤਿਕਾਰ ਦੇਂਦੇ ਸਨ।

ਵਰਿਆਮ ਦਾ ਨਾਮਕਰਨ ਮਲੇਰਕੋਟਲੇ ਦੇ ਸ਼ਹੀਦਾਂ ਵਿੱਚ ਸ਼ਾਮਿਲ ਵਰਿਆਮ ਸਿੰਘ ਦੇ ਨਾਂ ਤੋਂ ਹੋਇਆ ਹੈ। ਜਿਸ ਤਰ੍ਹਾਂ ਵਰਿਆਮ ਸਿੰਘ ਅੰਗ੍ਰੇਜ਼ਾਂ ਦੇ ਸਾਹਮਣੇ ਮੈਦਾਨ ਵਿੱਚ ਡਟਿਆ ਰਿਹਾ, ਉਸੇ ਤਰ੍ਹਾਂ ਵਰਿਆਮ ਵੀ ਆਪਣੇ ਰਾਹ ਵਿੱਚ ਆਉਣ ਵਾਲੀਆਂ ਮੁਸ਼ਕਿਲਾਂ ਨੂੰ ਪਾਰ ਕਰਦਾ ਹੋਇਆ ਆਪਣੇ ਲਕਸ਼ ਨੂੰ ਪ੍ਰਾਪਤ ਕਰਦਾ ਰਿਹਾ। ਦੂਸਰਾ ਭਾਈ ਗੁਰਦਾਸ ਜੀ ਦੀ ਤੁਕ 'ਪ੍ਰਗਟਿਓ ਮਰਦ ਅਗੰਮੜਾ ਵਰਿਆਮ ਅਕੇਲਾ' ਵੀ ਪੂਰੀ ਤਰ੍ਹਾਂ ਵਰਿਆਮ ਤੇ ਢੁੱਕਦੀ ਹੈ ਕਿਉਂਕਿ ਵਰਿਆਮ ਅਤੇ ਵਰਿਆਮ ਜੀ ਨੇ ਰਲ ਮਿਲ ਕੇ ਚੰਗੇ ਮਾੜੇ ਸਮੇਂ ਦਾ ਮੁਕਾਬਲਾ ਕੀਤਾ ਹੈ। ਜੇਕਰ ਉਹਨਾਂ ਨੂੰ ਸਾਥ ਮਿਲਿਆ ਤਾਂ ਉਹ ਸੀ ਸਤਿਗੁਰੂ ਜੀ ਦਾ ਅਸ਼ੀਰਵਾਦ, ਜਿਸ ਦੇ ਕਾਰਨ ਹੀ ਉਹ ਵਰਿਆਮ ਨੂੰ ਚਾਰ ਦਹਾਕਿਆਂ ਤਕ ਨਿਰੰਤਰ ਚਲਾਉਂਦੇ ਰਹੇ ਅਤੇ ਉਹ ਇਸ ਗੱਲ ਨੂੰ ਸਵੀਕਾਰ ਵੀ ਕਰਦੇ ਸਨ ਕਿ ਕੋਈ ਵਿਅਕਤੀ ਕਿਸੇ ਵੀ ਅਹੁਦੇ ਤੇ ਪਹੁੰਚ ਸਕਦਾ ਹੈ, ਪਰ ਇਹ ਸਤਿਗੁਰੂ ਜੀ ਦੀ ਕਿਰਪਾ ਹੀ ਹੈ ਜਿਸ ਕਾਰਨ ਉਹ ਇਹ ਸੇਵਾ ਕਾਰਜ ਕਰ ਰਹੇ ਹਨ।

ਵਰਿਆਮ ਦਾ ਹੱਥਲਾ ਅੰਕ ਮੇਰੇ ਪਿਤਾ ਸ੍. ਜਗਦੀਸ਼ ਸਿੰਘ ਵਰਿਆਮ ਜੀ ਦੁਆਰਾ ਅਰੰਭੇ ਇਸ ਮਹਾਨ ਕਾਰਜ ਨੂੰ ਸਮਰਪਿਤ ਹੈ। ਉਹਨਾਂ ਨੇ ਆਪਣੇ ਪਰਚੇ ਰਾਹੀਂ ਨਾਮਧਾਰੀ ਸਮਾਜ ਵਿੱਚ ਸਾਹਿਤ ਪੜ੍ਹਣ ਦੀ ਰੁਚੀ ਪੈਦਾ ਕੀਤੀ ਅਤੇ ਸਾਹਿਤ ਜਗਤ ਤੇ ਗੈਰ ਨਾਮਧਾਰੀ ਜਗਤ ਨੂੰ ਨਾਮਧਾਰੀ ਇਤਿਹਾਸ ਤੋਂ ਜਾਣੂ ਕਰਵਾਇਆ। ਡਾ. ਵਰਿਆਮ ਸਿੰਘ ਸੰਧੂ ਦੇ ਸ਼ਬਦਾਂ ਵਿੱਚ– " 'ਵਰਿਆਮ' ਨੇ ਸਾਹਿਤ ਜਗਤ ਤੇ ਕਲਾ ਜਗਤ ਦੀਆਂ ਹਸਤੀਆਂ ਨੂੰ ਨਾਮਧਾਰੀ ਪੰਥ ਦੀ ਹੋਂਦ ਤੇ ਹਸਤੀ ਨੂੰ ਸਮਝਣ ਤੇ ਜੋੜਨ ਲਈ ਪੁਲ ਦਾ ਕੰਮ ਕੀਤਾ।"

ਸੰਧੂ ਸਾਹਿਬ ਇਹ ਵੀ ਲਿਖਦੇ ਹਨ– "ਜਗਦੀਸ਼ ਸਿੰਘ ਦੇ ਨਾਂ ਨਾਲ 'ਵਰਿਆਮ' ਦਾ ਜੁੜ ਜਾਣਾ, ਬਿਲਕੁਲ ਇੰਜ ਹੀ ਸੀ ਜਿਵੇਂ ਗੁਰਬਖਸ਼ ਸਿੰਘ ਦੇ ਨਾਂ ਨਾਲ 'ਪ੍ਰੀਤਲੜੀ' ਦਾ ਜੁੜ ਜਾਣਾ। ਉਹਨੇ ਆਪਣੀ ਜ਼ਿੰਦਗੀ ਦੇ ਸਭ ਤੋਂ ਕੀਮਤੀ ਸਾਲ 'ਵਰਿਆਮ' ਦੇ ਲੇਖੇ ਲਾ ਦਿੱਤੇ। 'ਵਰਿਆਮ' ਨੇ ਇਹਦੇ ਇਵਜ਼ ਵਿੱਚ ਆਪਣੇ ਆਪ ਨੂੰ ਸਦਾ ਲਈ ਜਗਦੀਸ਼ ਸਿੰਘ ਦੇ ਕਲੇਜੇ ਨਾਲ ਜੋੜ ਲਿਆ। ਉਹ ਸਾਡਾ ਸਭਨਾਂ ਦਾ ਜਗਦੀਸ਼ ਸਿੰਘ 'ਵਰਿਆਮ' ਹੋ ਗਿਆ। ਆਪਣੇ ਅੰਤਲੇ ਸਾਹਾਂ ਤੱਕ ਜਗਦੀਸ਼ ਸਿੰਘ ਤੇ 'ਵਰਿਆਮ' ਦੀ ਯਾਰੀ ਨਿਭਦੀ ਰਹੇ ਤੇ ਇਨ੍ਹਾਂ ਦੇ ਆਪਸੀ ਨਹੁੰ-ਮਾਸ ਦੇ ਰਿਸ਼ਤੇ ਨੇ ਸੈਂਕੜੇ ਸਾਹਿਤਕਾਰਾਂ, ਸੰਗੀਤਕਾਰਾਂ, ਸੰਗੀਤ ਪ੍ਰੇਮੀਆਂ, ਸਾਹਿਤ ਪ੍ਰੇਮੀਆਂ ਤੇ ਸਮਾਜਿਕ-ਸਭਿਆਚਾਰਕ ਕਾਮਿਆਂ ਨੂੰ ਜਗਦੀਸ਼ ਸਿੰਘ ਵਰਿਆਮ ਨਾਲ ਸਦਾ ਲਈ ਜੋੜ ਦਿੱਤਾ।

ਜਦੋਂ ਅਸੀਂ ਜਗਦੀਸ਼ ਸਿੰਘ ਵਰਿਆਮ ਲਿਖਦੇ ਹਾਂ ਤਾਂ 'ਜਗਦੀਸ਼ ਸਿੰਘ' ਵਿਅਕਤੀ ਦੀ ਗੱਲ ਵੀ ਕਰਦੇ ਹਾਂ ਤੇ 'ਵਰਿਆਮ' ਪਰਚੇ ਦੀ ਵੀ। ਦੋਵਾਂ ਨੂੰ ਇਕ ਦੂਜੇ ਤੋਂ ਨਿਖੇੜ ਕੇ ਵੇਖਿਆ ਹੀ ਨਹੀਂ ਜਾ ਸਕਦਾ। ਜਗਦੀਸ਼ ਸਿੰਘ ਦੀ ਸ਼ਖ਼ਸੀਅਤ ਦਾ ਪਰਤੌ ਹੀ 'ਵਰਿਆਮ' ਹੈ।"

'ਵਰਿਆਮ' ਭਾ ਜੀ (ਅਸੀਂ ਆਪਣੇ ਪਿਤਾ ਜੀ ਨੂੰ ਭਾ ਜੀ ਹੀ ਕਹਿੰਦੇ ਸੀ।) ਦੇ ਸਾਹਾਂ ਵਿੱਚ ਰਮਿਆ ਹੋਇਆ ਸੀ। ਇਹੀ ਉਹਨਾਂ ਦੀ ਭਜਨ ਬੰਦਗੀ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਬੁਲਾਵੇ ਤੇ ਉਹਨਾਂ ਦੇ ਦਰਬਾਰ ਵਿੱਚ ਹਾਜ਼ਿਰ ਹੋਣਾ, ਉਹਨਾਂ ਦਾ ਹੁਕਮ ਸਿਰ ਮੱਥੇ ਤੇ ਰੱਖਣਾ ਅਤੇ ਉਹਨਾਂ ਦੁਆਰਾ ਸੌਂਪੇ ਗਏ ਕਾਰਜ ਨੂੰ ਤਨ ਮਨ ਅਤੇ ਖੁਸ਼ੀ ਨਾਲ ਨੇਪਰੇ ਚਾੜ੍ਹਣਾ ਹੀ ਉਹਨਾਂ ਨੂੰ ਆਤਮਿਕ ਬਲ ਅਤੇ ਸੰਤੁਸ਼ਟੀ ਦੇਂਦਾ ਸੀ, ਜਿਸਦੇ ਕਾਰਨ ਉਹ ਵਗਦੇ ਦਰਿਆ ਵਾਂਗ ਹਮੇਸ਼ਾ ਕਿਰਿਆਸ਼ੀਲ ਰਹਿੰਦੇ ਸਨ। ਸਤਿਗੁਰੂ ਜੀ ਦੁਆਰਾ ਬਖਸ਼ੀ ਖੁਸ਼ੀ ਹੀ ਉਹਨਾਂ ਦੀ ਕਮਾਈ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਭਾ ਜੀ ਦੀ ਸਿਹਤ ਵੀ ਖਰਾਬ ਹੋਣ ਲੱਗ ਪਈ, ਪਰ ਸਤਿਗੁਰੂ ਉਦੈ ਸਿੰਘ ਜੀ ਦੁਆਰਾ ਬਖਸ਼ੇ ਪਿਆਰ ਅਤੇ ਹਿੰਮਤ ਨਾਲ ਉਹ ਤਿੰਨ ਸਾਲ ਹੋਰ ਪਰਚਾ ਕੱਢਦੇ ਰਹੇ – ਨਿਰਵਿਘਨ। ਅਖੀਰ ਉਨ੍ਹਾਂ ਦੀ ਵਿਗੜਦੀ ਸਿਹਤ ਨੂੰ ਵੇਖ ਕੇ ਨਵੰਬਰ 2015 ਵਿੱਚ ਸਤਿਗੁਰੂ ਉਦੈ ਸਿੰਘ ਜੀ ਨੇ ਭਾ ਜੀ ਨੂੰ ਆਪਣੇ ਕੋਲ ਸ੍ਰੀ ਭੈਣੀ ਸਾਹਿਬ ਬੁਲਾ ਲਿਆ ਤਾਂ ਜੋ ਸਤਿਗੁਰੂ ਜੀ ਦੀ ਦੇਖ ਰੇਖ ਵਿੱਚ ਉਹਨਾਂ ਦੀ ਸੇਵਾ ਸੰਭਾਲ ਹੋ ਸਕੇ। ਪਰ ਅਕਾਲ ਪੁਰਖ ਨੂੰ ਕੁਝ ਹੋਰ ਹੀ ਮਨਜ਼ੂਰ ਸੀ। 31 ਦਸੰਬਰ 2015 ਨੂੰ ਭਾ ਜੀ ਬੇਹੋਸ਼ ਹੋ ਗਏ ਅਤੇ ਉਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ, ਲੁਧਿਆਣਾ ਵਿੱਚ ਦਾਖਲ ਕਰਵਾਇਆ ਗਿਆ, ਜਿੱਥੇ ਉਹ 14 ਮਹੀਨੇ ਇਸੇ ਹਾਲਤ ਵਿੱਚ ਰਹੇ। ਇਸ ਸਮੇਂ ਦੌਰਾਨ ਮੇਰੇ ਚਾਚਾ ਜੀ ਸ੍ਰ. ਨਰੈਣ ਸਿੰਘ ਅਤੇ ਭਾ ਜੀ ਦੇ ਸਹਾਇਕ ਸ੍ਰੀ ਬਲਦੇਵ ਮਾਧੋਪੁਰੀ ਪਰਚਾ ਕੱਢਦੇ ਰਹੇ। ਮੇਰੇ ਧਰਮ ਪਿਤਾ ਸ੍ਰ. ਤਾਰਾ ਸਿੰਘ ਅਨਜਾਣ ਇਸ ਦੀ ਸੰਪਾਦਨਾ ਕਰਦੇ ਰਹੇ। ਉਹ ਹਰ ਮਹੀਨੇ ਜਲੰਧਰ ਵਰਿਆਮ ਦੇ ਦਫਤਰ ਜਾਂਦੇ ਅਤੇ ਚਾਚਾ ਜੀ ਦੁਆਰਾ ਤਿਆਰ ਕੀਤੇ ਮੈਟਰ ਦੀ ਸੈਟਿੰਗ ਕਰ ਕੇ ਆਉਂਦੇ। ਇਸ ਸਮੇਂ ਦੌਰਾਨ ਹੀ ਭਾ ਜੀ ਦੇ ਸੁਪਨਿਆਂ ਦਾ ਅੰਕ – 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਵਿਸ਼ੇਸ਼ ਅੰਕ' ਕੱਢਿਆ ਗਿਆ, (ਜਿਸ ਦੀ ਰੂਪ ਰੇਖਾ ਭਾ ਜੀ ਨੇ ਤਿਆਰ ਕੀਤੀ ਹੋਈ ਸੀ) ਪਰ ਭਾ ਜੀ ਨੂੰ ਇਸ ਦੀ ਕੋਈ ਹੋਸ਼ ਨਹੀਂ ਸੀ। ਬੜਾ ਔਖਾ ਸਮਾਂ ਸੀ। ਭਾ ਜੀ ਦੀ ਸਥਿਤੀ ਵਿੱਚ ਕੋਈ ਸੁਧਾਰ ਨਹੀਂ ਸੀ ਫੇਰ ਵੀ ਸਤਿਗੁਰੂ ਜੀ ਦੀ ਕਿਰਪਾ ਨਾਲ ਵਰਿਆਮ ਚਲ ਰਿਹਾ ਸੀ।

ਆਖਿਰ 4 ਮਾਰਚ 2017 ਨੂੰ ਭਾ ਜੀ ਇਸ ਸੰਸਾਰ ਤੋਂ ਅਲਵਿਦਾ ਹੋ ਗਏ। ਭੋਗ ਤੇ ਉਹਨਾਂ ਦੀਆਂ ਦੋਵੇਂ ਪੁੱਤਰੀਆਂ – ਗੁਰਦਰਸ਼ ਕੌਰ ਫਲੋਰਾ ਅਤੇ ਸਤਵੰਤ ਕੌਰ ਫਲੋਰਾ ਇੰਗਲੈਂਡ ਤੋਂ ਆਈਆਂ। ਭੋਗ ਤੋਂ ਅਗਲੇ ਦਿਨ ਪਿਤਾ ਜੀ (ਸ੍ਰ. ਤਾਰਾ ਸਿੰਘ ਅਨਜਾਣ) ਨੇ ਸਾਨੂੰ ਤਿੰਨਾਂ ਭੈਣਾਂ ਨੂੰ ਸਮਝਾਇਆ ਕਿ ਇਸ ਵਕਤ ਵਰਿਆਮ ਦਾ ਮਾਲਕ ਕੋਈ ਨਹੀਂ ਹੈ। ਇਸ ਲਈ ਅਸੀਂ ਓਨੀ ਦੇਰ ਪਰਚਾ ਨਹੀਂ ਕੱਢ ਸਕਦੇ, ਜਿੰਨੀ ਦੇਰ ਕਨੂੰਨੀ ਤੌਰ ਤੇ ਇਸ ਦੀ ਮਲਕੀਅਤ ਤੁਹਾਨੂੰ ਨਹੀਂ ਮਿਲ ਜਾਂਦੀ, ਕਿਉਂਕਿ ਭਾ ਜੀ ਆਪਣੇ ਹੁੰਦੇ ਕੋਈ ਵਸੀਅਤ ਨਹੀਂ ਕਰ ਪਾਏ ਸੀ।

ਇੱਥੋਂ ਹੀ ਸਿਲਸਿਲਾ ਸ਼ੁਰੂ ਹੋਇਆ– ਸੰਘਰਸ਼ ਦਾ। ਪਿਤਾ ਜੀ ਦੇ ਦੱਸਣ ਮੁਤਾਬਕ ਅਸੀਂ ਫਾਰਮ ਭਰ ਕੇ ਜਲੰਧਰ ਕੋਰਟ ਵਿੱਚ ਜਮਾਂ ਕਰਵਾਏ। ਇਸ ਵਾਸਤੇ ਬਹੁਤ ਸਾਰੇ ਦਸਤਾਵੇਜ਼ ਚਾਹੀਦੇ ਸਨ, ਜਿਸ ਵਿੱਚ ਮੇਰੀਆਂ ਵੱਡੀਆਂ ਭੈਣਾਂ ਦਾ ਨੋ ਔਬਜੈਕਸ਼ਨ (No Objection) ਐਫਿਡੈਵਿਟ ਅਹਿਮ ਸੀ। ਇਹ ਮੇਰੀ ਸਹੇਲੀ ਡਾ. ਨਿਧੀ ਜੈਨ ਦੇ ਪਿਤਾ ਸ੍ਰੀ ਕੇ.ਕੇ. ਗਰਗ (ਰਿਟਾਇਰਡ ਪੀ.ਸੀ.ਐਸ.) ਦੀ ਸਹਾਇਤਾ ਨਾਲ ਬਣ ਗਿਆ। ਜਲੰਧਰ ਦੇ ਡੀ.ਸੀ. ਸ੍ਰੀ ਵਰਿੰਦਰ ਸਿੰਗਲਾ ਜੀ ਦੀ ਮਦਦ ਨਾਲ ਫਾਈਲ ਤਿਆਰ ਕੀਤੀ ਗਈ। ਮੇਰੇ ਪਤੀ ਰਾਣਾ ਸੱਗੂ ਨੇ ਉਹ ਫਾਈਲ ਦਿੱਲੀ RNI ਦਫ਼ਤਰ ਜਮਾਂ ਕਰਵਾਈ, ਪਰ ਕੋਈ ਨਾ ਕੋਈ ਇਤਰਾਜ਼ ਆ ਹੀ ਜਾਂਦਾ ਸੀ। ਮੈਂ ਅਤੇ ਚਾਚਾ ਜੀ ਛੇ ਮਹੀਨੇ ਕੋਰਟ ਦੇ ਚੱਕਰ ਕੱਟ ਕੱਟ ਕੇ ਉਹਨਾਂ ਇਤਰਾਜ਼ਾਂ ਨੂੰ ਸੁਲਝਾਉਂਦੇ ਰਹੇ। ਅਖੀਰ ਛੇ ਮਹੀਨਿਆਂ ਬਾਅਦ ਸਤੰਬਰ 2017 ਨੂੰ ਵਰਿਆਮ ਦੀ ਨਵੀਂ ਰਜਿਸਟ੍ਰੇਸ਼ਨ ਦਾ ਸਰਟੀਫਿਕੇਟ ਮਿਲ ਗਿਆ। ਇਸ ਸਾਰੀ ਕਾਰਵਾਈ ਤੋਂ ਪਹਿਲਾਂ ਸਤਿਗੁਰੂ ਜੀ ਨੇ ਮੈਨੂੰ ਕਨੂੰਨੀ ਵਾਰਿਸ ਹੋਣ ਦੇ ਨਾਤੇ ਪਰਚਾ ਚਲਾਈ ਜਾਣ ਦਾ ਬਚਨ ਕਰ ਦਿੱਤਾ ਸੀ ਅਤੇ ਮੇਰੀਆਂ ਭੈਣਾਂ ਨੂੰ ਬੇਫਿਕਰ ਹੋ ਕੇ ਵਾਪਿਸ ਜਾਣ ਦੀ ਆਗਿਆ ਦੇ ਦਿੱਤੀ ਸੀ।

ਭਾ ਜੀ ਤੋਂ ਬਾਅਦ ਪਿਤਾ ਜੀ ਦੀ ਸੇਹਤ ਵੀ ਵਿਗੜਨ ਲਗ ਗਈ। ਫੇਫੜਿਆਂ ਦੀ ਬੀਮਾਰੀ ਕਾਰਨ ਉਹਨਾਂ ਨੂੰ ਆਕਸੀਜਨ ਲਗ ਗਈ, ਜਿਸ ਕਰ ਕੇ ਉਹ ਘਰ ਵਿੱਚ ਹੀ ਸੀਮਤ ਹੋ ਗਏ। ਘਰ ਬੈਠੇ ਬੈਠੇ ਹੀ ਉਹ ਵਰਿਆਮ ਦੀ ਸੰਪਾਦਨਾ ਕਰਦੇ ਰਹੇ। ਆਪਣੇ ਜੀਵਨ ਦੇ ਅਖੀਰਲੇ 4-5 ਮਹੀਨੇ ਉਹ ਇਹ ਕੰਮ ਕਰਨ ਤੋਂ ਵੀ ਅਸਮਰਥ ਹੋ ਗਏ, ਪਰ ਮੈਨੂੰ ਗਾਈਡ ਕਰਨ ਤੋਂ ਉਹ ਕਦੇ ਵੀ ਪਿੱਛੇ ਨਹੀਂ ਰਹੇ ਅਤੇ ਅਖੀਰ ਤਕ ਮੇਰੀ ਮਦਦ ਕਰਦੇ ਰਹੇ। 6 ਮਾਰਚ 2018 ਨੂੰ ਉਹ ਵੀ ਇਸ ਸੰਸਾਰ ਨੂੰ ਛੱਡ ਕੇ ਚਲੇ ਗਏ। ਦੋਨੋਂ ਜਣਿਆਂ ਦੇ ਹੇਠ ਉੱਤੇ ਚਲੇ ਜਾਣ ਤੋਂ ਬਾਅਦ ਇੰਝ ਮਹਿਸੂਸ ਹੋਇਆ ਕਿ ਹੁਣ ਕਿਸ ਦੀ ਉਂਗਲੀ ਫੜੀਏ, ਕਿਸ ਨੂੰ ਆਪਣੀ ਸਮੱਸਿਆ ਦੱਸੀਏ? ਪਰ ਧੰਨ ਹਨ ਸਤਿਗੁਰੂ ਉਦੈ ਸਿੰਘ ਜੀ, ਜਿਹਨਾਂ ਨੇ ਸਾਨੂੰ ਡੋਲਣ ਨਹੀਂ ਦਿੱਤਾ। ਉਹਨਾਂ ਨੇ ਸਾਡੀ ਹੌਂਸਲਾ ਅਫਜਾਈ ਵੀ ਕੀਤੀ ਅਤੇ ਕੀਤੇ ਕੰਮ ਦੀ ਪ੍ਰਸ਼ੰਸਾ ਵੀ।

ਸਤਿਗੁਰੂ ਜੀ ਦੀ ਕਿਰਪਾ ਨਾਲ ਹੁਣ ਵਰਿਆਮ 47ਵੇਂ ਵਰ੍ਹੇ ਵਿੱਚ ਪ੍ਰਵੇਸ਼ ਕਰ ਕੇ ਗੋਲਡਨ ਜੁਬਲੀ ਵਲ ਵੱਧ ਰਿਹਾ ਹੈ। ਇਹਨਾਂ ਪੰਜਾਂ ਸਾਲਾਂ ਵਿੱਚ ਬਹੁਤ ਕੁਝ ਸਿੱਖਣ ਨੂੰ ਮਿਲਿਆ। ਭਾ ਜੀ ਦੇ ਲੇਖਕ ਮਿੱਤਰਾਂ ਨੇ ਬਹੁਤ ਪਿਆਰ ਅਤੇ ਸਹਿਯੋਗ ਦਿੱਤਾ। ਡਾ. ਵਰਿਆਮ ਸਿੰਘ ਸੰਧੂ – ਭਾਵੇਂ ਉਹ ਜਲੰਧਰ ਹੋਣ ਜਾਂ ਕਨੇਡਾ, ਆਪਣੀ ਵੱਡਮੁੱਲੀ ਸਲਾਹ ਨਾਲ ਨਿਵਾਜ ਰਹੇ ਹਨ। ਸ੍ਰ. ਗੁਰਬਚਨ ਸਿੰਘ ਭੁੱਲਰ ਹੋਰਾਂ ਨੇ ਹਰ ਸਮੇਂ ਪਰਚੇ ਨੂੰ ਲੋੜੀਂਦੀ ਸਮਗਰੀ ਪ੍ਰਦਾਨ ਕੀਤੀ। ਪ੍ਰੋ. ਗੁਰਭਜਨ ਸਿੰਘ ਗਿੱਲ ਨੇ ਆਪਣੀਆਂ ਲਿਖਤਾਂ ਰਾਹੀਂ ਪਰਚੇ ਵਿੱਚ ਆਪਣੀ ਲਗਾਤਾਰ ਹਾਜਰੀ ਲਗਵਾਉਣ ਦੇ ਨਾਲ ਨਾਲ ਹੋਰ ਲੇਖਕਾਂ ਅਤੇ ਕਵੀਆਂ ਨੂੰ ਵੀ ਵਰਿਆਮ

ਨਾਲ ਜੋੜਿਆ। ਕਾ. ਸੁਵਰਨ ਸਿੰਘ ਵਿਰਕ ਜੀ ਨੇ ਕਿਸੇ ਵੀ ਵਿਸ਼ੇ ਦੇ ਇਤਿਹਾਸਕ ਪੱਖ ਦੀ ਜਾਣਕਾਰੀ ਦੇਣ ਵਿੱਚ ਹਮੇਸ਼ਾ ਸਾਥ ਦਿੱਤਾ। ਸ੍ਰੀ ਜਗਦੀਸ਼ ਕੌਸ਼ਲ ਘਰ ਦੇ ਨੇੜੇ ਰਹਿੰਦੇ ਹਨ। ਉਹਨਾਂ ਕੋਲ ਕਦੀ ਵੀ ਜਾ ਕੇ ਮੈਂ ਆਪਣੀ ਸਮੱਸਿਆ ਦਾ ਹਲ ਲੱਭ ਲੈਂਦੀ ਹਾਂ। ਡਾ. ਹਰਸ਼ਿੰਦਰ ਕੌਰ ਦੇ ਲੇਖਾਂ ਨੇ ਹਮੇਸ਼ਾ ਹੀ ਪਾਠਕਾਂ ਦੀ ਰੁਚੀ ਬਣਾਈ ਰੱਖੀ। ਸਵਰਗੀ ਸਾਧੂ ਸਿੰਘ ਕਿਸਾਨ ਅਤੇ ਸਵ. ਮਾਸਟਰ ਅਮਰੀਕ ਸਿੰਘ ਜੀ ਵਰਗੇ ਤਜਰਬੇਕਾਰ ਪ੍ਰਸ਼ੰਸਕਾਂ ਨੇ ਹਮੇਸ਼ਾ ਹੀ ਵਰਿਆਮ ਦੀ ਚੜ੍ਹਦੀ ਕਲਾ ਵਿੱਚ ਖੁਸ਼ੀ ਜਤਾਈ ਅਤੇ ਅੱਗੇ ਵਧਣ ਦੀ ਹੱਲਾ ਸ਼ੇਰੀ ਦਿੱਤੀ। ਵਰਿਆਮ ਵਿੱਚ ਛਪਦੇ ਹਰ ਕਵੀ ਅਤੇ ਲੇਖਕ ਨੇ ਹਮੇਸ਼ਾ ਹੀ ਸਾਡਾ ਸਾਥ ਦੇ ਕੇ ਮਾਣ ਵਧਾਇਆ। ਮੈਂ ਸਭ ਦੀ ਅਤੀ ਧੰਨਵਾਦੀ ਹਾਂ।

ਇਹਨਾਂ ਲੇਖਕਾਂ ਦੇ ਸਹਿਯੋਗ ਨਾਲ ਹੀ ਵਰਿਆਮ ਨੇ ਇਹਨਾਂ ਪੰਜਾਂ ਸਾਲਾਂ ਵਿੱਚ ਕਈ ਵਿਸ਼ੇਸ਼ ਅੰਕ ਕੱਢੇ ਹਨ ਜਿਹਨਾਂ ਵਿੱਚ ਹਰ ਸਾਲ ਨਿਕਲਣ ਵਾਲਾ ਸਤਿਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ ਪ੍ਰਮੁੱਖ ਹੈ। ਭਾ ਜੀ ਅਤੇ ਪਿਤਾ ਜੀ ਦੀ ਯਾਦ ਵਿੱਚ 'ਸ੍ਰ. ਜਗਦੀਸ਼ ਸਿੰਘ ਵਰਿਆਮ ਵਿਸ਼ੇਸ਼ ਅੰਕ' ਅਤੇ 'ਸ੍ਰ. ਤਾਰਾ ਸਿੰਘ ਅਨਜਾਣ ਵਿਸ਼ੇਸ਼ ਅੰਕ' ਨੂੰ ਪਾਠਕਾਂ ਨੇ ਭਰਵਾਂ ਹੁੰਗਾਰਾ ਦਿੱਤਾ। ਸਾਲ 2019 ਵਿੱਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੂਸਰੀ ਸ਼ਤਾਬਦੀ ਅੰਕ, ਪ੍ਰੋ. ਕਿਰਪਾਲ ਸਿੰਘ ਕਸੇਲ ਜੀ ਨੂੰ ਸਮਰਪਿਤ ਅੰਕ ਕੱਢੇ ਗਏ। ਸਾਲ 2020 ਵਿੱਚ ਸ੍ਰ. ਸਾਧੂ ਸਿੰਘ ਕਿਸਾਨ ਅਤੇ ਸ੍ਰ. ਬਲੀ ਸਿੰਘ ਗੋਰਾਇਆ ਦੀ ਯਾਦ ਵਿੱਚ ਅੰਕ ਕੱਢਿਆ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ ਵਿਸ਼ੇਸ਼ ਅੰਕ (ਨਵੰਬਰ 2019) ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਹਿਲੀ ਪ੍ਰਕਾਸ਼ ਸ਼ਤਾਬਦੀ ਵਿਸ਼ੇਸ਼ ਅੰਕ (ਨਵੰਬਰ 2020), ਜੋ ਕਿ ਬਹੁਤ ਹੀ ਮਿਹਨਤ ਅਤੇ ਸ਼ਰਧਾ ਨਾਲ ਤਿਆਰ ਕੀਤੇ ਗਏ ਸਨ ਨੂੰ ਬਹੁਤ ਹੀ ਸ਼ਲਾਘਾ ਮਿਲੀ। ਮਈ-ਜੂਨ 2021 ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚੌਥੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਿਤ ਅੰਕ ਕੱਢਿਆ ਗਿਆ। ਪ੍ਰੋ. ਗੁਰਭਜਨ ਸਿੰਘ ਗਿੱਲ ਜੀ ਦੀ ਪ੍ਰੇਰਨਾ ਨਾਲ ਜਨਵਰੀ 2021 ਦਾ ਅੰਕ ਕਿਸਾਨੀ ਸੰਘਰਸ਼ ਨੂੰ ਸਮਰਪਿਤ ਕੀਤਾ ਗਿਆ। ਹੁਣੇ ਹੁਣੇ ਜਨਵਰੀ 2022 ਦਾ ਵਿਸ਼ੇਸ਼ ਅੰਕ ਜੋ ਕਿ ਮਲੇਰਕੋਟਲੇ ਦੇ ਸ਼ਹੀਦਾਂ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਵਨ ਦੇ 150 ਸਾਲਾਂ ਨੂੰ ਸਮਰਪਿਤ ਹੈ, ਪ੍ਰਕਾਸ਼ਿਤ ਹੋਇਆ ਹੈ।

ਮਾਰਚ 2020 ਵਿੱਚ ਜਦੋਂ ਕਰੋਨਾ ਕਾਲ 'ਚ ਸਰਕਾਰ ਨੇ ਤਾਲਾਬੰਦੀ ਕਰ ਦਿੱਤੀ ਤਾਂ ਜਲੰਧਰ ਪ੍ਰਿੰਟਿੰਗ ਪ੍ਰੈਸ ਵਿੱਚ ਜਾਣਾ ਬੰਦ ਹੋ ਗਿਆ। ਉਸ ਸਮੇਂ ਆੱਨਲਾਈਨ ਸੁਵਿਧਾ ਨਾਲ ਵਰਿਆਮ ਪਰਚਾ ਛਪਦਾ ਰਿਹਾ। ਇਸ ਵਾਸਤੇ ਮੈਂ ਵਾਈਟ ਕ੍ਰਾਸ ਪ੍ਰਿੰਟਰਜ਼ ਦੇ ਮਾਲਿਕ ਸ੍ਰ. ਰਜਿੰਦਰ ਸਿੰਘ ਛਾਬੜਾ ਅਤੇ ਡੀਜ਼ਾਈਨਰ ਸ੍ਰ. ਸੁਰਿੰਦਰ ਸਿੰਘ ਦੀ ਧੰਨਵਾਦੀ ਹਾਂ ਜਿਨ੍ਹਾਂ ਨੇ ਆਪਣੀਆਂ ਸੇਵਾਵਾਂ ਰਾਹੀਂ ਵਰਿਆਮ ਨੂੰ ਛਾਪਣਾ ਜਾਰੀ ਰਖਿਆ। ਦਿੱਲੀ ਵਿਖੇ ਬੈਠੇ ਟਾਈਪਿਸਟ ਸ੍ਰੀ ਅਸ਼ੋਕ ਕੁਮਾਰ ਚੌਹਾਨ ਨੇ ਵੀ ਆਪਣੇ ਘਰੋਂ ਹੀ ਮੈਟਰ ਟਾਈਪ ਕਰ ਕੇ ਭੇਜਣ ਦੀ ਸੁਵਿਧਾ ਜਾਰੀ ਰੱਖੀ ਹੋਈ ਹੈ। ਜਲੰਧਰ, ਦਿੱਲੀ ਅਤੇ ਇੰਗਲੈਂਡ ਵਿਖੇ ਵਸਦੇ ਪਰਵਾਰ ਵੱਲੋਂ ਵੀ ਵਰਿਆਮ ਨੂੰ ਭਰਪੂਰ ਸਹਿਯੋਗ ਮਿਲਿਆ ਹੈ। ਜਦੋਂ ਤਾਲਾਬੰਦ ਹੋਈ ਤਾਂ ਸਤਿਗੁਰੂ ਜੀ ਦੀ ਆਗਿਆ ਨਾਲ ਅਸੀਂ ਆੱਨਲਾਈਨ ਪਰਚਾ ਤਿਆਰ ਕਰ ਕੇ PDF ਰਾਹੀਂ ਭੇਜਦੇ ਰਹੇ। ਸਮੇਂ ਦੀ ਨਜ਼ਾਕਤ ਨੂੰ ਵੇਖਦੇ ਹੋਏ ਵਰਿਆਮ ਨੇ ਆਪਣੇ ਆਪ ਨੂੰ ਸਮੇਂ ਦੇ ਅਨੁਸਾਰ ਢਾਲਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿੱਚ ਉਹ ਕਿੰਨਾ ਕੁ ਸਫਲ ਹੋਇਆ ਹੈ, ਇਸ ਦਾ ਜਵਾਬ ਪਾਠਕਾਂ ਤੇ ਬੁੱਧੀਜੀਵੀਆਂ ਕੋਲ ਹੈ। ਵਰਿਆਮ ਦੇ ਇਕ ਲੇਖਕ ਮਿੱਤਰ ਨੇ ਵਰਿਆਮ ਦੀ ਸ਼ੋਭਾ ਵਿੱਚ ਇਹ ਪੰਕਤੀਆਂ ਲਿਖੀਆਂ ਹਨ–

ਪਰਚਾ 'ਵਰਿਆਮ' ਅਵੱਲੜਾ, ਜਿਸ ਦਿੱਤਾ ਜੱਗ ਜਗਾ। ਸਤਿਗੁਰ ਦੀ ਕਿਰਪਾ ਹੋ ਗਈ, ਤੇ ਦਿੱਤਾ ਸੱਚ ਫੈਲਾ।
ਭਾਸ਼ਾਈ ਲਹਿਰਾਂ ਚੱਲੀਆਂ, ਧੁਰ ਦਿਲਾਂ ਨਾਲ ਟਕਰਾ। ਭੰਡਾਰਾ ਸੱਚੇ ਗਿਆਨ ਦਾ, ਘਰ-ਘਰ ਦਿੱਤਾ ਵਰਤਾ।
ਦੇ ਦਿੱਤੀਆਂ ਸੇਧਾਂ ਸਾਹਿਤ ਨੂੰ, 'ਅਨਜਾਣ' ਨੇ ਹੱਥ ਵਟਾ। ਫਿਰ ਕਿਉਂ ਨਾ ਸੀਸ ਨਿਵਾਈਏ, ਜਿਸ ਦੱਸੇ ਸਿੱਧੇ ਰਾਹ!

ਸਤਿਗੁਰੂ ਉਦੈ ਸਿੰਘ ਜੀ ਦੀ ਵਰਿਆਮ ਉੱਪਰ ਕਿਰਪਾ ਸਰਵੋਪਰੀ ਹੈ। ਉਹਨਾਂ ਦਾ ਮਿਹਰ ਭਰਿਆ ਹੱਥ ਹਮੇਸ਼ਾ ਹੀ ਵਰਿਆਮ ਉੱਪਰ ਰਿਹਾ ਹੈ। ਉਹਨਾਂ ਨੇ ਕਦੀ ਵੀ ਸਾਨੂੰ ਡੋਲਣ ਨਹੀਂ ਦਿੱਤਾ। ਉਹਨਾਂ ਦੀ ਹੌਸਲਾ ਅਫਜਾਈ ਅਤੇ ਅਸ਼ੀਰਵਾਦ ਨਾਲ ਹੀ ਸਾਨੂੰ ਕੰਮ ਕਰਨ ਦੀ ਸ਼ਕਤੀ ਮਿਲਦੀ ਹੈ। ਉਹ ਆਪ ਹੀ ਵਰਿਆਮ ਦੀ ਬੇੜੀ ਦੇ ਚਾਲਕ ਹਨ ਅਤੇ ਮੇਰਾ ਵਿਸ਼ਵਾਸ ਹੈ ਕਿ ਉਹ ਹਮੇਸ਼ਾ ਹੀ ਇਸ ਬੇੜੀ ਨੂੰ ਪਾਰ ਲਗਾਉਂਦੇ ਰਹਿਣਗੇ। ਵਰਿਆਮ ਦਾ ਜੋ ਰੂਪ ਅੱਜ ਹੈ, ਉਹ ਭਾ ਜੀ ਦੀ ਮਿਹਨਤ ਦਾ ਨਤੀਜਾ ਹੈ। ਇਹ ਉਹਨਾਂ ਦੇ ਸੁਪਨਿਆਂ ਦਾ ਉਹ ਘਰ ਹੈ, ਜਿਸ ਦੀ ਨੀਂਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਰੱਖੀ ਸੀ। ਭਾ ਜੀ ਭਾਵੇਂ ਦੇਹ ਕਰ ਕੇ ਇਸ ਸੰਸਾਰ ਵਿੱਚ ਨਹੀਂ ਹਨ ਪਰ ਵਰਿਆਮ ਦਾ ਐਸਾ ਕੋਈ ਅੰਕ ਨਹੀਂ ਹੈ, ਜਿਸ ਵਿੱਚ ਉਹਨਾਂ ਦੀ ਹਾਜਰੀ ਨਾ ਲੱਗੀ ਹੋਵੇ। ਵਰਿਆਮ ਵਿੱਚ ਉਹਨਾਂ ਦਾ ਅਕਸ ਝਲਕਦਾ ਹੈ। ਹਰ ਅੰਕ ਉਹਨਾਂ ਦੀ ਯਾਦ ਲੈ ਕੇ ਆਉਂਦਾ ਹੈ। ਅਸੀਂ ਵੀ ਉਹਨਾਂ ਦੀ ਯਾਦ ਨੂੰ ਆਪਣੇ ਅੰਦਰ ਸੰਜੋ ਕੇ ਹੀ ਅੱਗੇ ਚਲਣਾ ਚਾਹੁੰਦੇ ਹਾਂ। ਨਰੋਏ ਸਾਹਿਤ ਰਾਹੀਂ ਪੰਜਾਬੀ ਬੋਲੀ ਤੇ ਲੋਕਾਂ ਦੀ ਸੇਵਾ ਕਰਨ ਦੇ ਜਿਸ ਮੰਤਵ ਨਾਲ ਉਹਨਾਂ ਵਰਿਆਮ ਸ਼ੁਰੂ ਕੀਤਾ ਸੀ, ਉਸਨੂੰ ਪੂਰਾ ਕਰਨ ਵਿੱਚ ਕਾਮਯਾਬ ਹੋਈਏ। ਇਹੀ ਅਰਦਾਸ ਹੈ।

**-ਰਜਵੰਤ ਕੌਰ**



# ਮਹਿਕ ਰੋਟੀਆਂ ਦੀ–ਬੋ ਲਾਸ਼ਾਂ ਦੀ

-ਸ੍ਰ. ਜਗਦੀਸ਼ ਸਿੰਘ ਵਰਿਆਮ

ਰਾਵੀ ਦਾ ਪੁਲ ਪਾਰ ਕਰਕੇ ਸੜਕ ਦੀ ਢਲਾਣ ਸ਼ੁਰੂ ਹੋਈ। ਇਸ ਤੋਂ ਬਾਅਦ ਸੜਕ ਦੇ ਦੋਹੀਂ ਪਾਸੀਂ ਦਰਖਤਾਂ ਦੀ ਸੰਘਣੀ ਛਾਂ ਅਤੇ ਲੱਕ ਲੱਕ ਉੱਚਾ ਘਾਹ ਸੀ। ਭਾਵੇਂ ਚਮਾਸੇ ਦੀ ਗਰਮੀ ਵੀ ਸੀ, ਤਦ ਵੀ ਪੁਲ ਪਾਰ ਕਰਨ ਨਾਲ ਮਨ ਵਿੱਚ ਇਕ ਸੰਤੁਸ਼ਟੀ ਦਾ ਅਹਿਸਾਸ ਸੀ ਕਿ ਕਈ ਦਿਨਾਂ ਤੋਂ ਸਿਰਾਂ 'ਤੇ ਲਟਕਦੀ ਤਲਵਾਰ ਹਟ ਗਈ ਹੈ। ਲੱਗਦਾ ਸੀ ਜਿਵੇਂ ਜੁਗਾਂ ਦਾ ਸੰਤਾਪ ਮੁੱਕ ਗਿਆ ਹੈ। ਮਹਾਂ ਪੁਰਖ ਕਥਾ ਕਰਦਿਆਂ ਦੱਸਦੇ ਹੁੰਦੇ ਸਨ ਕਿ ਜਦੋਂ ਚੱਕੀ ਚੱਲਦੀ ਹੈ ਤਾਂ ਸਾਰੇ ਦਾਣੇ ਪਿਸ ਜਾਂਦੇ ਹਨ ਪਰ ਕਿੱਲੀ ਦੇ ਨਾਲ ਦੇ ਦਾਣੇ ਬਚ ਜਾਂਦੇ ਹਨ। ਸਾਨੂੰ ਲੱਗ ਰਿਹਾ ਸੀ ਅਸੀਂ ਉਹ ਹੀ ਕਿੱਲੀ ਦੇ ਲਾਗਲੇ ਦਾਣੇ ਹਾਂ ਜੋ ਚੱਕੀ ਚੱਲਣ ਦੇ ਬਾਵਜੂਦ ਬੱਚ ਕੇ ਆ ਗਏ ਹਾਂ। ਨਵੇਂ ਬਣੇ ਮੁਲਕ ਪਾਕਿਸਤਾਨ ਵਿਚੋਂ ਹਿਜਰਤ ਕਰਕੇ ਨਵੇਂ ਆਜ਼ਾਦ ਹੋਏ ਭਾਰਤ ਦੇਸ਼ ਵਿੱਚ ਪਹੁੰਚਣ ਵਾਲਾ ਸਭ ਤੋਂ ਪਹਿਲਾ ਤੇ ਸਭ ਤੋਂ ਵੱਡਾ ਕਾਫਲਾ ਸ਼ਾਇਦ ਸਾਡਾ ਹੀ ਸੀ। ਪਤਾ ਨਹੀਂ ਸਾਡੀ ਖ਼ੁਸ਼ੀ ਵੱਧ ਸੀ ਕਿ ਹੈਰਾਨੀ ਵੱਧ ਅਸੀਂ ਸਾਰੇ ਸਹੀ ਸਲਾਮਤ ਹੀ ਪੁੱਜ ਗਏ ਸਾਂ। ਰਾਵੀ ਦੇ ਬੇਲੇ ਵਿੱਚ ਪਹੁੰਚਦਿਆਂ ਇਹ ਨਹੀਂ ਸੀ ਪਤਾ ਕਿ ਅਸੀਂ ਬਹੁਤ ਅਹਿਮ ਇਤਿਹਾਸਕ ਜੁਗ ਗਰਦੀ ਦੇ ਨਾਟਕ ਦੇ ਪਾਤਰ ਹਾਂ ਜਾਂ ਭਾਰਤੀ ਇਤਿਹਾਸ ਦੇ ਇਕ ਬਹੁਤ ਹੀ ਕੀਮਤੀ ਪੱਤਰੇ ਦੇ ਅੱਖ਼ਰ ਹਾਂ ਜਾਂ ਜੁਗਾਂ ਤਕ ਯਾਦ ਰਹਿਣ ਵਾਲੀ ਘਟਨਾ ਦੇ ਚਸ਼ਮਦੀਦ ਗਵਾਹ ਹਾਂ। ਸਾਨੂੰ ਤਾਂ ਕੁਝ ਦਿਨ ਪਹਿਲਾਂ ਤੱਕ ਇਹ ਪਤਾ ਹੀ ਨਹੀਂ ਸੀ ਕਿ ਕੋਈ ਐਸੀ ਸੰਭਾਵਨਾ ਹੋ ਵੀ ਸਕਦੀ ਹੈ ਸਵਾਏ ਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਕਿਸੇ ਨੇ ਇਸ਼ਾਰਾ ਤੱਕ ਨਹੀਂ ਸੀ ਸੁੱਟਿਆ ਅਤੇ ਵੱਡੇ ਲੀਡਰਾਂ ਨੂੰ ਵੀ ਅਜਿਹੀ ਸੰਭਾਵਨਾ ਦੀ ਆਸ ਤੱਕ ਨਹੀਂ ਸੀ ਕਿ ਇਕ ਫਿਰਕੇ ਦੇ ਸਾਰੇ ਦੇ ਸਾਰੇ ਲੋਕ ਹੀ ਦੂਸਰੇ ਪਾਸੇ ਚਲੇ ਜਾਣਗੇ। ਅਸੀਂ ਘਰੋਂ ਇਕ ਰਾਤ ਕੱਟਣ ਵਾਸਤੇ ਪੱਖੋਕੇ ਪਿੰਡ ਨੂੰ ਤੁਰੇ ਸਾਂ ਤੇ ਤਕਦੀਰ ਦੇ ਚੱਕਰ ਨੇ ਲਿਆ ਸੁੱਟਿਆ ਰਾਵੀ ਦੇ ਬੇਲੇ ਵਿਚ। ਆਮ ਹਾਲਤ ਵਿੱਚ ਤਾਂ ਸਾਡੇ ਪਿੰਡ ਤੋਂ ਇਥੋਂ ਤਕ ਅੱਧੇ ਦਿਨ ਦੀ ਵਾਟ ਸੀ ਪਰ ਅਸੀਂ ਥਲ ਡੂਮਰ ਘੁਮਦੇ ਕਿੰਨੇ ਦਿਨ ਲਾ ਆਏ ਸਾਂ।

ਪੁਲ ਪਾਰ ਕਰਦਿਆਂ ਹੀ ਹੋਰ ਫੌਜੀ ਅਫ਼ਸਰ ਤੇ ਜਵਾਨ ਮਿਲੇ। ਹੋਰ ਲੋਕ ਵੀ ਅਫ਼ਸਰ ਜਾਂ ਲੀਡਰ ਲੋਕ ਹੋਣਗੇ ਜਾਂ ਆਮ ਲੋਕ ਵੀ ਕੁਝ ਤਮਾਸ਼ਾ ਵੇਖਣ ਵਾਲੇ ਵੀ। ਉਹ ਕਹਿ ਰਹੇ ਸਨ ਰੱਬ ਦਾ ਲੱਖ-ਲੱਖ ਸ਼ੁਕਰ ਹੈ ਤੁਸੀਂ ਸਹੀ ਸਲਾਮਤ ਆ ਗਏ। ਸਾਨੂੰ ਤੁਹਾਡਾ ਬਹੁਤ ਹੀ ਫਿਕਰ ਸੀ। ਉਹਨਾਂ ਦੀਆਂ ਗੱਲਾਂ ਤੋਂ ਇਹ ਜ਼ਾਹਰ ਹੁੰਦਾ ਸੀ ਕਿ ਉਹਨਾਂ ਨੂੰ ਕਿਵੇਂ ਨਾ ਕਿਵੇਂ' ਪਤਾ ਸੀ ਕਿ ਦੜਪ ਦੇ ਇਲਾਕੇ ਤੋਂ ਭਾਰੀ ਕਾਫਲਾ ਸਿੱਧਾ ਹੀ ਰਾਵੀ ਸਰਹੱਦ ਵੱਲ ਚੱਲ ਪਿਆ ਹੈ ਅਤੇ ਉਸ ਕਾਫਲੇ ਦੀ ਭਾਰਤ ਪੁੱਜਣ ਦੀ ਕੋਈ ਉਮੀਦ ਨਹੀਂ। ਇਸ ਕਾਫਲੇ ਦਾ ਸਚਮੁਚ ਪੁੱਜ ਜਾਣਾ ਕੋਈ ਮੋਅਜਜ਼ੇ ਤੋਂ ਘੱਟ ਗੱਲ ਨਹੀਂ ਸੀ। ਅਧਿਕਾਰੀ ਕਿਸਮ ਦੇ ਲੋਕ ਤੇ ਫੌਜੀ ਸਾਨੂੰ ਜ਼ੋਰ ਦੇ ਰਹੇ ਸਨ ਕਿ ਜਲਦੀ ਨਿਕਲ ਚਲੋ। ਅੱਗੇ ਚਲਦੇ ਜਾਓ, ਛੇਤੀ ਕਰੋ ਏਥੇ ਬਿਲਕੁਲ ਰੁਕਣਾ ਨਹੀਂ। ਚੱਲਦੇ ਰਹਿਣਾ ਇਸ ਕਰਕੇ ਵੀ ਜ਼ਰੂਰੀ ਹੋ ਸਕਦਾ ਸੀ ਕਿ ਪਿੱਛੋਂ ਹੋਰ ਆ ਰਹੇ ਲੋਕਾਂ ਲਈ ਰੁਕਾਵਟ ਪੈਦਾ ਨਾ ਹੋ ਜਾਵੇ। ਜਿਹੜੇ ਆ ਗਏ ਉਹ ਤਾਂ ਭਲੀ ਗੱਲ ਸੀ ਪਰ ਅਜੇ ਕਾਫਲੇ ਦਾ ਬਹੁਤਾ ਭਾਗ ਤਾਂ ਪਾਕਿਸਤਾਨ ਵਿੱਚ ਹੀ ਸੀ। ਉਹਨਾਂ ਲੋਕਾਂ ਦੀ ਜਾਨ ਤਾਂ ਅਜੇ ਵੀ ਦਾਅ 'ਤੇ ਸੀ। ਜਿੰਨੀ ਛੇਤੀ ਰਾਹ ਬਣਾਇਆ ਜਾਵੇ ਠੀਕ ਹੀ ਹੋ ਸਕਦਾ ਸੀ। ਜਾਂ ਕੋਈ ਹੋਰ ਗੱਲ ਹੋ ਸਕਦੀ ਸੀ ਜਿਸਦਾ ਸਾਨੂੰ ਕੁਝ ਪਤਾ ਨਹੀਂ ਸੀ।

ਲੰਮੀ ਮੈਰਾਥਨ ਦੌੜਣ ਵਾਲਾ ਅਥਲੀਟ ਵੀਹਾਂ ਮੀਲਾਂ ਦੀ ਦੌੜ ਭਾਰੀ ਗਰਮੀ ਸਰਦੀ ਵਿੱਚ ਦੌੜਦਾ ਰਹਿੰਦਾ ਹੈ ਪਰ ਆਖ਼ਰੀ ਲਕੀਰ ਟਪਦਿਆਂ ਹੀ ਉਹਦੀ ਬਸ ਹੋ ਜਾਂਦੀ ਹੈ। ਉਹ ਬੈਠ ਜਾਂਦਾ ਹੈ, ਲੇਟ ਜਾਂਦਾ ਹੈ। ਇਵੇਂ ਹੀ ਕਈਆਂ ਦਿਨਾਂ ਦੇ ਤੁਰੇ ਲੋਕ ਫੌਜੀਆਂ ਵਲੋਂ ਲੱਖ ਵਰਜਣ ਦੇ ਬਾਵਜੂਦ ਸੜਕ ਦੇ ਆਲੇ ਦੁਆਲੇ ਬੈਠ ਗਏ ਜਾਂ ਲੇਟ ਗਏ। ਪਿਛੋਂ ਆਉਣ ਵਾਲੇ ਹੋਰ ਅੱਗੇ ਤੋਂ ਅੱਗੇ ਥਾਵਾਂ ਮਲਦੇ ਗਏ। ਗਿੱਲੇ ਘਾਹ ਤੇ ਛਪੜੀਆਂ ਦੇ ਕੰਢਿਆਂ 'ਤੇ ਬਹੁਤ ਦੇਰ ਨਾ ਲੱਗੀ ਜਦੋਂ ਸਭ ਪਾਸੇ ਧੂੰਆਂ ਹੀ ਧੂੰਆਂ ਉਠ ਪਿਆ। ਇਸ ਧੂੰਏ ਨੇ ਬਹੁਤ ਦਿਨਾਂ ਦਾ ਡਰਾਇਆ ਹੋਇਆ ਸੀ। ਕਿਸੇ ਪਿੰਡ 'ਚੋਂ ਉਠਦਾ ਧੂੰਆਂ ਸੰਕੇਤ ਸੀ ਇਸ ਗੱਲ ਦਾ ਕਿ ਪਿੰਡ ਸੜ ਰਿਹਾ ਹੈ ਪਰ ਇਹ ਧੂੰਆਂ ਉਹ ਨਹੀਂ ਸੀ। ਇਸ ਧੂੰਏ ਦੀ ਕੁੜੱਤਣ ਵਿੱਚ ਕਣਕ

ਦੀਆਂ ਰੋਟੀਆਂ ਦੀ ਮਹਿਕ ਰਲੀ ਹੋਈ ਸੀ। ਪਤਾ ਨਹੀਂ ਲੋਕਾਂ ਨੇ ਕਿਥੋਂ ਇੱਟਾਂ ਵੱਟੇ ਢੀਮਾਂ ਦੇ ਕੰਮ ਚਲਾਊ ਚੁਲ੍ਹੇ ਬਣਾਏ। ਏਧਰੋਂ ਉਧਰੋਂ ਪੁਰਾਣੇ ਟੀਨ ਫੜ ਜਾਂ ਚਾਟੀਆਂ ਘੜਿਆਂ ਦੀਆਂ ਬਬਰੀਆਂ ਫੜੀਆਂ ਤੇ ਉਹਨਾਂ ਤੋਂ ਤਵਿਆਂ ਦਾ ਕੰਮ ਲਿਆ। ਕਈਆਂ ਕੋਲ ਅਸਲੀ ਤਵੇ ਵੀ ਸਨ। ਇਹ ਉਹ ਲੋਕ ਸਨ ਜਿਨ੍ਹਾਂ ਨੂੰ ਨਿਸਚਿਤ ਤੌਰ ਤੇ ਪਤਾ ਸੀ ਕਿ ਅਸੀਂ ਕਾਫਲੇ ਦੇ ਨਾਲ ਜਾ ਰਹੇ ਹਾਂ ਆਪਣਾ ਘਰ ਘਾਟ ਛੱਡ ਕੇ। ਕੋਲ ਆਟਾ ਵੀ ਹੋਵੇ ਸਮਾਂ ਹੋਵੇ ਸਾਧਨ ਵੀ ਹੋਵੇ ਤਾਂ ਫੇਰ ਕਿਸ ਨੇ ਪਾਂਧਾ ਪੁੱਛਣਾ ਸੀ। ਦੂਰ-ਦੂਰ ਤੱਕ ਚੁੱਲ੍ਹੇ, ਤੱਪ ਰਹੇ ਸਨ। ਇਹਨਾਂ ਚੁਲ੍ਹਿਆਂ ਅਤੇ ਰੋਟੀਆਂ ਦੀ ਮਹਿਕ ਨੇ ਸਾਡੇ ਲਈ ਇਕ ਸਮੱਸਿਆ ਖੜ੍ਹੀ ਕਰ ਦਿੱਤੀ। ਇਸ ਮਹਿਕ ਨੇ ਸਾਡਾ ਇਕ ਸੁੱਤਾ ਪਾਤਰ ਜਗਾ ਦਿੱਤਾ ਇਕ ਸ਼ਕਤੀਸ਼ਾਲੀ ਕਿਰਦਾਰ ਦੇ ਰੂਪ ਵਿਚ।

ਮੇਰਾ ਛੋਟਾ ਭਰਾ ਪੰਜ ਸਾਲ ਦੀ ਉਮਰ ਦਾ ਸੀ, ਕੁਲਦੀਪ। ਸਾਡੀ ਸਾਰੀ ਯਾਤਰਾ ਵਿੱਚ ਉਸ ਦੀ ਖ਼ਾਸ ਭੂਮਿਕਾ ਨਹੀਂ ਸੀ। ਉਸ ਦਾ ਜ਼ਿਕਰ ਵੀ ਇਸੇ ਲਈ ਨਹੀਂ ਆਇਆ। ਉਹ ਅਕਸਰ ਸਾਈਕਲ ਦੇ ਡੰਡੇ 'ਤੇ ਬੈਠਾ ਰਿਹਾ ਅਤੇ ਹੈਂਡਲ ਉੱਤੇ ਸਿਰ ਰੱਖ ਕੇ ਸੁੱਤਾ ਰਿਹਾ ਜਾਂ ਅਪਣੇ ਤਾਇਆਂ ਦੇ ਮੋਢਿਆਂ 'ਤੇ ਚਿਪਕਿਆ ਰਿਹਾ ਅਤੇ ਕਦੇ ਬਾਪ ਨੇ ਚੁੱਕੀ ਰੱਖਿਆ। ਉਸ ਦੀ ਕੋਈ ਮੰਗ ਨਹੀਂ ਸੀ, ਕੋਈ ਜਿੱਦ ਨਹੀਂ ਸੀ ਬਸ ਬਹੁਤਾ ਬੀਬਾ ਰਾਣਾ ਜਾਂ ਸਹਿਮਿਆ ਜਿਹਾ ਬਣ ਕੇ ਹੀ ਰਿਹਾ। ਉਸ ਸਮੇਂ ਬਦਲੀ ਫਿਜ਼ਾ ਦੇ ਪ੍ਰਭਾਵ ਨੂੰ ਬੱਚੇ ਵੀ ਅਨੁਭਵ ਕਰਦੇ ਸਨ। ਉਹ ਤਾਂ ਇਨਸਾਨ ਦਾ ਬੱਚਾ ਸੀ, ਇਸ ਵੇਲੇ ਤਾਂ ਕੁੱਤਿਆਂ ਬਿੱਲਿਆਂ ਡੰਗਰਾਂ ਨੇ ਵੀ ਮਹਿਸੂਸ ਕਰ ਲਿਆ ਸੀ (ਸ਼ਾਇਦ ਇਨਸਾਨ ਤੋਂ ਵੀ ਪਹਿਲਾਂ) ਕਿ ਹਵਾ ਵਿੱਚ ਜ਼ਹਿਰ ਘੁਲ ਗਿਆ ਹੈ।

ਪਰ ਰਾਵੀ ਲੰਘਦਿਆਂ ਹੀ ਫਿਜ਼ਾ ਬਦਲ ਗਈ ਸੀ। ਬੱਚੇ ਨੂੰ ਵੀ ਤਾਜ਼ੀਆਂ ਰੋਟੀਆਂ ਦੀ ਮਹਿਕ ਆ ਗਈ ਅਤੇ ਉਸ ਨੇ ਆਪਣੀ ਤਬੀਅਤ ਦੇ ਐਨ ਉਲਟ ਰੋਟੀ ਦੀ ਮੰਗ ਕਰਨੀ ਸ਼ੁਰੂ ਕਰ ਦਿੱਤੀ। ਭੁੱਖ ਤਾਂ ਸਾਰਿਆਂ ਨੂੰ ਬਹੁਤ ਤੇਜ਼ ਲੱਗੀ ਸੀ ਅਤੇ ਹੁਣ ਪ੍ਰਗਟ ਵੀ ਸ਼ਿੱਦਤ ਨਾਲ ਹੋਈ ਸੀ। ਜਦੋਂ ਬੰਦਾ ਬੁਖ਼ਾਰ ਆਦਿ ਨਾਲ ਬੀਮਾਰ ਹੁੰਦਾ ਹੈ ਤਾਂ ਉਸ ਨੂੰ ਵਧੀਆ ਤੋਂ ਵਧੀਆ ਚੀਜ਼ ਵੀ ਦਿਓ ਉਸ ਦਾ ਖਾਣ ਨੂੰ ਜੀਅ ਨਹੀਂ ਕਰਦਾ ਅਤੇ ਕਿੰਨੇ ਕਿੰਨੇ ਦਿਨ ਹੀ ਉਹ ਇਸ ਤਰ੍ਹਾਂ ਕੱਢ ਜਾਂਦਾ ਹੈ ਪਰ ਬੁਖ਼ਾਰ ਉਤਰਨ ਤੇ ਉਹ ਸਭ ਤੋਂ ਪਹਿਲਾਂ ਰੋਟੀ ਹੀ ਮੰਗਦਾ ਹੈ। ਬਸ ਇਹ ਹੀ ਹਾਲਤ ਸਾਡੀ ਸੀ। ਇਨੇ ਦਿਨਾਂ ਦੀ ਫਿਕਰਮੰਦੀ ਦਾ ਬੁਖ਼ਾਰ ਰਾਵੀ ਪਾਰ ਕਰਦਿਆਂ ਉਤਰ ਗਿਆ ਸੀ। ਜਿਸ ਨੇ ਤੁਰਨ ਦੀ ਹਿੰਮਤ ਵੀ ਖੋਹ ਲਈ ਅਤੇ ਭੁੱਖ ਨੇ ਵੀ ਕੜੱਵਲ ਕੱਢ ਛੱਡੇ ਸਨ। ਅੱਜ ਸਫਰ ਵੀ ਕਈ ਮੀਲਾਂ ਦਾ ਕਰਕੇ ਆਏ ਸੀ। ਇਸ ਸਮੇਂ ਜੇ ਕੁਲਦੀਪ ਨੇ ਭੁੱਖ ਦਾ ਰੌਲਾ ਪਾ ਧਰਿਆ ਤਾਂ ਇਹ ਕੋਈ ਅਲੋਕਾਰ ਗੱਲ ਨਹੀਂ ਸੀ ਅਤੇ ਉਸ ਦੀ ਇਸ ਮੰਗ ਦਾ ਪੂਰਾ ਕਰਨਾ ਕੋਈ ਔਖੀ ਗੱਲ ਵੀ ਨਹੀਂ ਸੀ। ਸਾਡੇ ਕੋਲ ਤਾਂ ਨਾ ਤਵਾ ਪਰਾਤ ਸੀ ਨਾ ਆਟਾ ਦਾਣਾ ਪਰ ਹੋਰ ਤਵਿਆਂ 'ਤੇ ਤਾਂ ਰੋਟੀਆਂ ਪੱਕ ਹੀ ਰਹੀਆਂ ਸਨ। ਕੁਲਦੀਪ ਦੀ ਜਿੱਦ ਸਾਡੇ ਅੰਦਰ ਖੋਹ ਪਾ ਰਹੀ ਸੀ ਉਸਨੂੰ ਕਿਹਾ ਗਿਆ ਕਿ ਥੋਹੜੇ ਚਿਰ ਨੂੰ ਅਸੀਂ ਡੇਰਾ ਬਾਬਾ ਨਾਨਕ ਪੁੱਜ ਜਾਣਾ ਹੈ। ਉਥੇ ਗੁਰੂ ਕਾ ਲੰਗਰ ਵੀ ਹੋਵੇਗਾ ਤੇ ਬਾਜ਼ਾਰ ਵੀ। ਤੈਨੂੰ ਰੱਜ ਕੇ ਖੁਆ ਦਿਆਂਗੇ ਪਰ ਬੱਚਾ ਆਕੀ ਹੋ ਗਿਆ। ਉਸ ਦੀਆਂ ਲੇਰਾਂ ਦਿਲਾਂ ਨੂੰ ਧੂਹ ਪਾ ਰਹੀਆਂ ਸਨ। "ਮੈਂ ਰੋਟੀ ਖਾਣੀ ਹੈ। ਮੈਂ ਰੋਟੀ ਖਾਣੀ ਹੈ" ਇਸ ਤੋਂ ਵੱਧ ਸ਼ਬਦ ਮੂੰਹੋ ਕੱਢਦਾ ਨਹੀਂ ਸੀ। ਪਿਤਾ ਜੀ ਨੇ ਕਿਹਾ ਚਲ ਤੈਨੂੰ ਰੋਟੀ ਲੈ ਦਿੰਦੇ ਹਾਂ। ਉਹਨਾਂ ਗੋਭਲੇ ਪੁੱਤਰ ਨੂੰ ਚੁੱਕਿਆ ਤੇ ਤੁਰ ਪਏ। ਪਹਿਲੀ ਧੂਣੀ ਨਾਲ ਹੀ ਸੀ। ਪਿਤਾ ਜੀ ਨੇ ਕਿਹਾ ਬੱਚਾ ਬਹੁਤ ਜਿੱਦ ਕਰ ਰਿਹਾ ਹੈ ਅੱਧੀ ਰੋਟੀ ਦਿਓ। ਅੱਗੋਂ ਜੁਆਬ ਆਇਆ "ਸਾਡੇ ਕੋਲ ਫਾਲਤੂ ਨਹੀਂ।" ਇਸ ਜੁਆਬ ਨੇ ਸਾਨੂੰ ਸਾਰਿਆਂ ਨੂੰ ਹੈਰਾਨ ਕਰ ਦਿੱਤਾ। ਸਾਡੇ ਪਿੰਡ ਤਾਂ ਇਹ ਰਿਵਾਜ ਸੀ ਕੋਈ ਬਾਹਰੋਂ ਮੁਸਾਫ਼ਰ ਲੰਘਦਾ ਜਾ ਰਿਹਾ ਹੋਵੇ ਤਾਂ ਉਸਨੂੰ 'ਵਾਜ ਮਾਰ ਕੇ ਰੋਟੀ ਦੁੱਧ ਲੱਸੀ ਪਾਣੀ ਪਿਆ ਕੇ ਜਾਣ ਦੇਣਾ। ਪਰ ਸ਼ਾਇਦ ਜੁਆਬ ਦੇਣ ਵਾਲੇ ਆਪਣੀ ਥਾਂ ਠੀਕ ਹੀ ਸਨ। ਉਸ ਨੂੰ ਲੱਗਾ ਕਿ ਕੋਈ ਮੰਗਤਾ ਰੋਟੀ ਮੰਗ ਰਿਹਾ ਹੈ ਇਕ ਨੂੰ ਦਿਆਂਗੇ ਤਾਂ ਇਥੇ ਮੰਗਤਿਆਂ ਦੀ ਕਤਾਰ ਲੱਗ ਜਾਣੀ ਹੈ। ਪਿਤਾ ਜੀ ਅਗਲੇ ਚੁੱਲ੍ਹੇ 'ਤੇ ਗਏ ਜੁਆਬ ਸੀ "ਰੋਟੀ ਕੋਈ ਨਹੀਂ।" ਪਿਤਾ ਜੀ ਅੱਗੇ ਤੋਂ ਅੱਗੇ ਤੁਰਦੇ ਗਏ। ਭਾਂਤ ਭਾਂਤ ਦੇ ਜੁਆਬ ਸਨ ਕਿਸੇ ਨੇ ਸਿਰ ਹੀ ਹਿਲਾ ਦਿੱਤਾ ਅਤੇ ਅੰਤ 'ਤੇ ਇਵੇਂ ਵੀ ਹੋਣ ਲੱਗਾ ਜਿਵੇਂ ਮੰਗਤਿਆਂ ਨੂੰ ਜੁਆਬ ਦਿੱਤਾ ਜਾਂਦਾ ਹੈ "ਭਾਈ ਮਾਫ਼ ਕਰ।" ਕੋਈ ਇਕ ਬੁਰਕੀ ਰੋਟੀ ਦੇਣ ਨੂੰ ਤਿਆਰ ਨਹੀਂ ਸੀ। ਜ਼ਮਾਨੇ ਨੂੰ ਕੀ ਹੋ ਗਿਆ ਸੀ। ਵਾਪਸ ਮੁੜਦੇ ਤਾਂ ਮੁੰਡਾ ਫੇਰ ਰੋਣ ਲੱਗਦਾ ਉਸਨੂੰ ਰੋਟੀ ਦੀ ਝਾਕ ਸੀ ਅੱਗੋਂ ਕੋਈ ਰੋਟੀ ਦੇਣ ਨੂੰ ਤਿਆਰ ਨਹੀਂ ਸੀ। ਇਕ ਪਾਸੇ ਮੰਗਣ ਦੀ ਨਮੋਸ਼ੀ ਸੀ ਦੂਸਰੇ ਪਾਸੇ ਸਭ ਤੋਂ ਲਾਡਲੇ ਪੁੱਤਰ ਦੀਆਂ ਹਿੱਕ ਪਾੜਨ ਵਾਲੀਆਂ ਲੇਰਾਂ ਸਨ। ਇਕ ਪਾਸੇ ਸਵੈਭਿਮਾਨ ਦੂਜੇ ਪਾਸੇ ਪੁੱਤਰ ਦਾ ਮੋਹ ਸੀ। ਬੰਦਾ ਕਿਹੋ ਜਿਹੀ ਕਸੂਤੀ ਹਾਲਤ ਵਿੱਚ ਫਸ ਜਾਂਦਾ ਹੈ ਜਿਸ ਦਾ ਚਿਤ ਚੇਤਾ ਵੀ ਨਹੀਂ ਹੁੰਦਾ। ਮੇਰਾ ਪਿਤਾ ਇਲਾਕੇ ਵਿੱਚ ਪ੍ਰਸਿਧ ਜੱਥੇਦਾਰ ਵਜੋਂ ਜਾਣਿਆ ਜਾਂਦਾ। ਢੇ

ਦਾ ਨਾਮ ਲਵੋ ਤਾਂ ਜੱਥੇਦਾਰ ਨੱਥਾ ਸਿੰਘ ਯਾਦ ਆਉਂਦਾ ਤੇ ਜੱਥੇਦਾਰ ਨੱਥਾ ਸਿੰਘ ਨਾਮ ਲਵੋ ਤਾਂ ਢੇ ਯਾਦ ਆਉਂਦਾ। ਜਿਹਨੇ ਆਪਣੇ ਘਰ ਆਏ ਕਿਸੇ ਵੀ ਸਵਾਲੀ ਨੂੰ 'ਜਾਹ ਬਾਬਾ ਮਾਫ ਕਰ' ਨਹੀਂ ਸੀ ਕਿਹਾ। ਘਰ ਦੀਵਾਨ ਲੱਗਦੇ, ਲੰਗਰ ਚਲਦੇ ਰਹਿੰਦੇ। ਜੇ ਕਿਤੇ ਬਾਹਰ ਜਾਂਦੇ ਤਾਂ ਆਦਰ ਮਾਣ ਨਾਲ ਲੋਕ ਸਾਰੇ ਜੱਥੇ ਨੂੰ ਰਜਾ ਦਿੰਦੇ। ......ਉਹ ਅੱਜ ਰੋਟੀ ਦਾ ਇਕ ਟੁੱਕ ਮੰਗ ਰਿਹਾ ਸੀ ਤੇ ਕੋਈ ਉਸ ਨੂੰ ਦੇਣ ਲਈ ਤਿਆਰ ਨਹੀਂ ਸੀ। ਜੱਥੇਦਾਰ ਨੱਥਾ ਸਿੰਘ ਆਪ ਪੜ੍ਹਦਾ ਹੁੰਦਾ ਸੀ "ਸ਼ੇਰਾਂ ਨੂੰ ਘਾਹ ਖੁਆ ਦੇਵੇਂ ਜਦੋਂ ਨਿਗਾਹ ਬਦਲ ਜਾਏ ਤੇਰੀ" ਅੱਜ 'ਉਸਦੀ' ਬਦਲੀ ਨਿਗਾਹ ਨੂੰ ਅਮਲੀ ਰੂਪ ਵਿੱਚ ਵੇਖਿਆ ਸੀ। ਇਸ ਵੇਲੇ ਅਭਿਮਾਨ ਤਾਂ ਵੱਡਿਆਂ ਵੱਡਿਆਂ ਦੇ ਚੂਰ ਹੋ ਗਏ।

ਆਖ਼ਰ ਜਿਵੇਂ ਪ੍ਰਹਿਲਾਦ ਨੂੰ ਤਪਦੇ ਥੰਮ 'ਤੇ ਕੀੜੀ ਤੁਰਦੀ ਦਿਸੀ ਇਵੇਂ ਇਕ ਆਵਾਜ਼ ਆਈ ਮੁੰਡਾ ਬਹੁਤ ਰੋਂਦਾ ਪਿਆ ਹੈ ਦੇਵੋ ਇਸ ਨੂੰ ਇਕ ਰੋਟੀ।" ਘੋਰ ਕਲਿਜੁਗ ਵਿੱਚ ਸਤਿਜੁਗੀ ਬੋਲ। ਸ਼ਾਇਦ ਪੰਜਾਬ ਦੀ ਆਤਮਾ ਅਜੇ ਮਰੀ ਨਹੀਂ ਸੀ। ਇਹ ਬੋਲ ਬੋਲਣ ਵਾਲੀ ਬੀਬੀ ਪਤਾ ਨਹੀਂ ਹੁਣ ਕਿਥੇ ਹੈ। ਇਸ ਜਹਾਨ ਵਿੱਚ ਹੋਵੇਗੀ ਕਿ ਨਹੀਂ ਪਰ ਮਾਨਵਤਾ ਦੀ ਲਾਜ ਰੱਖਣ ਵਾਲੀ ਮੂਰਤੀ ਦੇ ਰੂਪ ਵਿੱਚ ਉਹ ਸਾਡੇ ਮਨਾਂ ਵਿੱਚ ਸਥਾਪਤ ਹੈ। ਮੁੰਡਾ ਰੋਟੀ ਦਾ ਟੁੱਕ ਲੈ ਕੇ ਚੁੱਪ ਹੋ ਗਿਆ। ਹੌਲ਼ੀ ਹੌਲ਼ੀ ਅਸੀਂ ਡੇਰਾ ਬਾਬਾ ਨਾਨਕ ਸ਼ਹਿਰ ਪੁੱਜ ਗਏ।

ਡੇਰਾ ਬਾਬਾ ਨਾਨਕ ਦਾ ਸ਼ਹਿਰ ਲੋਕਾਂ ਦੀ ਭੀੜ ਨਾਲ ਲਬਾਲਬ ਸੀ। ਜਦੋਂ ਕੋਈ ਵਾਕਫ਼ ਮਿਲਦਾ ਤਾਂ ਸਾਕਾਂ ਸੰਬੰਧੀਆਂ ਅਤੇ ਦੋਸਤਾਂ ਬਾਰੇ ਗੱਲਾਂ ਬਾਤਾਂ ਪੁੱਛਦਾ–"ਕਿਤੇ ਤੁਸੀਂ ਫਲਾਣੇ ਵੇਖੇ ਹੋਣ.....ਸਾਡੇ ਸਕਿਆਂ ਦਾ ਕੋਈ ਥਹੁ-ਪਤਾ ਹੋਵੇ। ਆਹੋ ਫਲਾਣਾ ਵੇਖਿਆ ਸੀ.......ਅਮੱਕਾ ਨਹੀਂ ਲੱਭਾ .......ਫਲਾਣਾ ਮਾਰਿਆ ਗਿਆ। ਭਈ ਉਹਨਾਂ ਨਾਲ ਤਾਂ ਬੁਰੀ ਹੋਈ......ਚਲੋ ਇੱਜ਼ਤ ਬਚ ਗਈ, ਸਭ ਕੁਝ ਬੱਚ ਗਿਆ।" ਇਹੋ ਜਿਹੀਆਂ ਹੀ ਗੱਲਾਂ ਹੋ ਰਹੀਆਂ ਸਨ। ਪਿੱਛਲੇ ਦਿਨਾਂ ਵਿੱਚ ਸਭ ਤੋਂ ਘਿਨਾਉਣੀਆਂ ਖ਼ਬਰਾਂ ਸਨ ਔਰਤਾਂ ਦੀ ਬੇਪਤੀ ਦੀਆਂ, ਨੰਗੀਆਂ ਕੁੜੀਆਂ ਦੇ ਜਲੂਸਾਂ ਦੀਆਂ। ਜੋ ਕੰਨ ਸੁਣ ਨਹੀਂ ਸਕਦੇ, ਜੋ ਕਲਮਾਂ ਲਿਖ ਨਹੀਂ ਸਕਦੀਆਂ ਉਹਨਾਂ ਗੱਲਾਂ ਦੀਆਂ ਖ਼ਬਰਾਂ ਸਨ। ਇਹੋ ਜਿਹੀ ਹਾਲਤ ਵਿੱਚ ਸਾਡਾ ਕਾਫ਼ਲਾ ਬਚ ਕੇ ਆ ਗਿਆ। ਜਦੋਂ ਕਾਫ਼ਲਿਆਂ ਦੇ ਕਾਫ਼ਲੇ ਕਤਲ ਹੋ ਰਹੇ ਸਨ। ਅਸੀਂ ਕਿਵੇਂ ਬਚ ਕੇ ਆ ਗਏ ਬਾਬੇ ਨਾਨਕ ਦੇ ਦਰ 'ਤੇ। ਤੇ ਜਦੋਂ ਕਿਹਾ ਜਾਂਦਾ ਕਿ ਇੱਜ਼ਤ ਤਾਂ ਬੱਚ ਗਈ ਤਾਂ ਇਹਦੇ ਅਰਥ ਬਹੁਤ ਡੂੰਘੇ ਹੁੰਦੇ। ਕਿਸੇ ਸਮੇਂ ਬਾਬੇ ਨਾਨਕ ਨੇ ਅਜਿਹੀ ਸਥਿਤੀ ਦਾ ਨਕਸ਼ਾ ਆਪਣੀ ਬਾਣੀ ਵਿੱਚ ਖਿੱਚਿਆ ਸੀ।

–ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ।।

ਇਕਨ੍ਹਾ ਏਹੋ ਲਿਖਿਆ, ਬਹਿ ਬਹਿ ਰੋਵਹਿ ਦੁਖ।।"

ਇਹ ਬਹਿ ਰੋਵਹਿ ਦੁਖ ਦਾ ਸਿਲਸਿਲਾ ਤਾਂ ਕਈ ਸਾਲ ਬਾਅਦ ਤੱਕ ਵੀ ਚੱਲਦਾ ਹੀ ਰਿਹਾ।

ਭੀੜ ਵਿੱਚ ਅਸੀਂ ਬਾਬਾ ਨਾਨਕ ਦੇ ਇਤਿਹਾਸਕ ਗੁਰਦੁਆਰੇ ਮੱਥਾ ਟੇਕਿਆ। ਏਥੇ ਸਾਡੇ ਬਜ਼ੁਰਗਾਂ ਦਾ ਇਕ ਵਾਕਫ ਮਿਲ ਗਿਆ ਜੋ ਸਾਡੇ ਸਾਰੇ ਟੱਬਰ, ਪੰਜਾਂ ਭਰਾਵਾਂ ਦੇ ਸਾਰੇ ਕਬੀਲੇ ਨੂੰ ਆਪਣੇ ਘਰ ਲੈ ਗਿਆ। ਮੇਰੀਆਂ ਤਾਈਆਂ ਨੇ ਇਕ ਵੱਡੇ ਦੇਗੇ ਵਿੱਚ ਮੂੰਗੀ ਮਸਰਾਂ ਦੀ ਧੋਤੀ ਦਾਲ ਚਾੜ੍ਹ ਦਿੱਤੀ ਤੇ ਇਕ ਵੱਡੀ ਤੌਣ ਆਟੇ ਦੀ ਗੁੰਨ ਲਈ। ਗਰਮ-ਗਰਮ ਨਰਮ-ਨਰਮ ਫੁਲਕੇ ਪਤਾ ਨਹੀਂ ਅਸੀਂ ਕਿੰਨੇ ਛਕੇ। ਜਿਵੇਂ ਗਰਮੀ ਦੇ ਦਿਨਾਂ ਵਿੱਚ ਲੱਸੀ ਅੰਦਰ ਨੂੰ ਤ੍ਰਿਪਤ ਕਰਦੀ ਹੈ, ਇਵੇਂ ਇਹ ਦਾਲ ਰੋਟੀ ਕਈਆਂ ਦਿਨਾਂ ਦੀ ਭੁੱਖ ਨੂੰ ਤ੍ਰਿਪਤ ਕਰ ਰਹੀ ਸੀ। ਪਰਸ਼ਾਦੇ ਛਕ ਕੇ ਸਾਡੀਆਂ ਅੱਖਾਂ ਵਿੱਚ ਚਮਕ ਆਈ। ਇੱਥੇ ਮੰਜਿਆਂ 'ਤੇ ਬੈਠਿਆਂ ਦੇਖਿਆ ਕਿ ਤਾਏ ਮੇਹਰ ਸਿੰਘ ਹੋਰਾਂ ਫਤੂਹੀ ਦੀ ਅੰਦਰਲੀ ਜੇਬ ਵਿਚੋਂ ਸੌ-ਸੌ ਦੇ ਕਿੰਨੇ ਹੀ ਗਿੱਲੇ ਨੋਟ ਕੱਢੇ ਤੇ ਸੁਕਾਉਣ ਵਾਸਤੇ ਮੰਜੀ 'ਤੇ ਵਿਛਾ ਦਿੱਤੇ। ਇਸ ਘਰ ਵਿੱਚ ਅਸੀਂ ਰਾਤ ਕੱਟੀ। ਬੜੇ ਦਿਨਾਂ ਬਾਅਦ ਗੂਹੜੀ ਨੀਂਦ ਆਈ।

ਅਸੀਂ ਰਾਵੀ ਪਾਰ ਕਰਕੇ ਆਜ਼ਾਦ ਭਾਰਤ ਵਿੱਚ ਤਾਂ ਆ ਗਏ ਸਾਂ, ਅਗੋਂ ਜਾਣਾ ਕਿਥੇ ਹੈ? ਇਹ ਹਰ ਇਕ ਦੀ ਆਪਣੀ ਮਰਜ਼ੀ 'ਤੇ ਸੀ। ਉਂਝ ਮੇਰੇ ਮਾਮਾ ਜੀ ਦਾ ਜਲੰਧਰ ਵਿੱਚ ਨਿਵਾਸ ਸੀ। ਉਹ ਸਾਡੇ ਭਾਈਚਾਰੇ ਦੇ ਪਹਿਲੇ ਵਿਅਕਤੀ ਸਨ ਜੋ ਹਵਾ ਦੇ ਉਲਟ ਜਲੰਧਰ ਆ ਕੇ ਮੋਟਰ-ਬੈਟਰੀਆਂ ਦੇ ਕੰਮ ਵਿੱਚ ਸਥਾਪਤ ਹੋ ਗਏ ਸਨ ਨਹੀਂ ਤਾਂ ਸਾਰੇ ਭਾਈਚਾਰੇ ਦਾ ਮੁਹਾਣ ਤਾਂ ਰਾਵਲਪਿੰਡੀ ਵੱਲ ਨੂੰ ਹੀ ਸੀ। ਅਸੀਂ ਇਕ ਵਾਰ ਤਾਂ ਜਲੰਧਰ ਜ਼ਰੂਰ ਪੁੱਜਣਾ ਸੀ, ਉਸ ਤੋਂ ਬਾਅਦ ਦੀ ਰਾਮ ਜਾਣੇ।

ਅਗਲੀ ਸਵੇਰ ਖ਼ਬਰ ਮਿਲੀ ਕਿ ਮਿਲਟਰੀ ਵਾਲਿਆਂ ਦੇ ਟਰੱਕ ਆ ਗਏ ਹਨ ਅਤੇ ਉਹ ਸਾਰੇ ਲੋਕਾਂ ਨੂੰ ਬਿਨਾਂ ਖਰਚ ਤੋਂ ਅੰਮ੍ਰਿਤਸਰ ਲੈ ਕੇ ਜਾ ਰਹੇ ਹਨ। ਜਿਹੜਾ ਵੀ ਟਰੱਕ 'ਤੇ ਚੜ੍ਹ ਜਾਵੇ ਉਹ ਹੀ ਸਵਾਰੀ ਸੀ। ਅਸੀਂ ਸਾਰਿਆਂ ਆ ਕੇ ਇਕ ਟਰੱਕ ਮਲ ਲਿਆ ਤੇ ਸੱਚਮੁਚ ਅਸੀਂ ਅੰਮ੍ਰਿਤਸਰ ਵੱਲ ਨੂੰ ਚੱਲ ਵੀ ਪਏ। ਅਸੀਂ ਟਰੱਕ ਦੇ ਵਿੱਚ ਆਰਾਮ ਨਾਲ ਬੈਠੇ ਸੀ। ਥੋੜ੍ਹੀ ਦੇਰ ਬਾਅਦ ਨੂੰ ਬੋਅ ਆਉਣ ਲਗੀ, ਫੇਰ ਇਹ ਸੜਾਂਦ ਜਿਹੀ

ਲੱਗੀ। ਨੱਕ 'ਤੇ ਕੱਪੜੇ ਰੱਖਣ ਨੂੰ ਮਜਬੂਰ ਹੋ ਗਏ। ਬਾਹਰ ਵੇਖਿਆ ਤਾਂ ਸਾਹ ਹੀ ਸੂਤੇ ਗਏ। ਸੜਕ ਦੇ ਆਲੇ ਦੁਆਲੇ ਖੇਤਾਂ ਵਿੱਚ ਦੂਰ-ਦੂਰ ਤਕ ਲਾਸ਼ਾਂ ਖਿਲਰੀਆਂ ਪਈਆਂ ਸਨ। ਔਰਤਾਂ ਸਨ ਮਰਦ ਸਨ ਬੱਚੇ ਵੀ ਸਨ, ਬੁੱਢੇ ਸਨ। ਸਾਫ ਦਿੱਸਦਾ ਸੀ ਕਿ ਇਹ ਸਭ ਮੁਸਲਮਾਨ ਸਨ। ਇਹ ਪਤਾ ਨਹੀਂ ਕਿੰਨੇ ਕੁ ਦਿਨਾਂ ਦੇ ਇਵੇਂ ਲਾਵਾਰਸ ਪਏ ਸਨ ਕਿਉਂਕਿ ਮੀਂਹ ਦੇ ਪਾਣੀ ਕਰਕੇ ਇਹ ਲੋਥਾਂ ਫੁਲ-ਫੁਲ ਕੇ ਖ਼ਰਾਬ ਹੋ ਕੇ ਬਹੁਤ ਮੋਟੀਆਂ ਹੋ ਗਈਆਂ ਸਨ। ਜ਼ਬਰਦਸਤ ਬੋ ਵਿੱਚੋਂ ਦੀ ਟਰੱਕ ਚੱਲਦਾ ਜਾ ਰਿਹਾ ਸੀ ਅਤੇ ਲਾਸ਼ਾਂ ਮੁੱਕਣ 'ਚ ਨਹੀਂ ਸੀ ਆ ਰਹੀਆਂ ਸਨ। ਹਜ਼ਾਰਾਂ ਦੀ ਗਿਣਤੀ ਵਿੱਚ। ਇਹ ਜੀ ਭਿਆਣੇ ਲੋਕ ਸ਼ਾਇਦ ਆਪਣੇ 'ਨਵੇਂ ਵਤਨ' ਪਾਕਿਸਤਾਨ ਨੂੰ ਚੱਲੇ ਹੋਣ। ਸਾਰੇ ਦਾ ਸਾਰਾ ਕਾਫ਼ਲਾ ਵੱਡ ਧਰਿਆ ਗਿਆ। ਇਹ ਕਿਸੇ 'ਕੱਲੇ ਕਾਰੇ ਦਾ ਤਾਂ ਕੰਮ ਨਹੀਂ ਸੀ। ਬੜੀ ਵਿਉਂਤ ਨਾਲ ਜੱਥੇਬੰਦ ਹੋ ਕੇ ਇਹ ਕਤਲਾਮ ਕੀਤਾ ਗਿਆ ਜਾਪਦਾ ਸੀ। ਇਹ ਕਿਹੜੇ ਸੂਰਮਿਆਂ ਦਾ ਕੰਮ ਸੀ। ਨਿਹੱਥੇ ਲੋਕਾਂ ਨੂੰ ਮਾਰ ਮੁਕਾਉਣਾ। ਕਿਸੇ ਸਵਰਗ ਦੀ ਦਰਗਾਹ ਵਿੱਚ ਥਾਂ ਪਾਉਣ ਲਈ ਜਾਂ ਕਿਸੇ ਜੁੱਗ ਦਾ ਬਦਲਾ ਲੈਣ ਲਈ। ਡੇਰਾ ਬਾਬਾ ਨਾਨਕ, ਹਿੰਦੂ-ਮੁਸਲਿਮ ਸਾਂਝ ਦੇ ਪ੍ਰਤੀਕ ਗੁਰਦੁਆਰੇ ਕੋਲ। ਬਾਬਾ ਨਾਨਕ ਤਾਂ ਸੰਸਾਰ ਤੇ ਫੁੱਲ ਵਾਂਗ ਰਹਿਣ ਤੇ ਮਹਿਕਣ ਦਾ ਆਦਰਸ਼ ਨਮੂਨਾ ਸੀ, ਉਸ ਦੇ ਸਥਾਨ ਦੇ ਲਾਗੇ ਇਹ ਕਾਰਾ। ਡੇਹਰੇ ਤੋਂ ਜਿੰਨੀ ਦੂਰ ਕੱਲ੍ਹ ਰਾਵੀ ਦੇ ਬੇਲੇ ਵਿੱਚ ਤਾਜ਼ਾ ਰੋਟੀਆਂ ਦੀ ਮਹਿਕ ਆ ਰਹੀ ਸੀ ਦੂਸਰੇ ਪਾਸੇ ਓਨੀ ਹੀ ਦੂਰ ਵਿਛੀਆਂ ਲਾਸ਼ਾਂ ਦੀ ਬਦਬੋ ਆ ਰਹੀ ਸੀ। ਸਾਨੂੰ ਨਾਰੋਵਾਲ ਕੋਲ ਪੁਲਸ ਅਫ਼ਸਰ ਦੇ ਬੋਲਾਂ ਦੇ ਅਰਥਾਂ ਦਾ ਹੁਣ ਪਤਾ ਲੱਗਾ "ਅਸਾਂ ਤੁਹਾਨੂੰ ਕੁਝ ਨਹੀਂ ਕਿਹਾ। ਪਰ ਸਾਡੇ ਭਰਾਵਾਂ ਨਾਲ ਓਧਰ ਜੋ ਹੋਈ ਹੈ ਉਹ ਸੁਣੀ ਦੱਸੀ ਨਹੀਂ ਜਾ ਸਕਦੀ।"

ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਸਮੇਂ ਦਾ ਜ਼ਿਕਰ ਕਰਦਿਆਂ ਭਾਈ ਲਾਲੋ ਨੂੰ ਮੁਖ਼ਾਤਬ ਹੋ ਕੇ ਇਕ ਸ਼ਬਦ ਵਰਤਿਆ ਸੀ ਮਾਸ ਪੁਰੀ ਅਰਥਾਤ ਲੋਥਾਂ ਦੀ ਨਗਰੀ (ਸਾਹਿਬ ਕੇ ਗੁਣ ਨਾਨਕੁ ਗਾਵੈ, ਮਾਸ ਪੁਰੀ ਵਿੱਚ ਆਖੁ ਮਸੋਲਾ)। ਗੁਰੂ ਜੀ ਨੇ ਤਾਂ ਓਦੋਂ ਰੱਬ ਨੂੰ ਜ਼ਬਰਦਸਤ ਤਾਅਨਾ ਵੀ ਮਾਰਿਆ ਸੀ:-

"ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ।"

ਇਤਿਹਾਸ ਦਾ ਮਜ਼ਾਕ ਦੇਖੋ ਰਬ ਨੂੰ ਤਾਅਨਾ ਮਾਰਨ ਵਾਲੇ ਸਾਂਝੇ ਗੁਰੂ-ਪੀਰ ਦੀ ਨਗਰੀ ਦੇ ਕੋਲ ਹੀ ਮਾਸਪੁਰੀ ਬਣੀ ਹੋਈ ਸੀ ਅਤੇ ਮਾਸਪੁਰੀ ਬਾਬੇ ਦੀ ਆਪਣੀ ਉਮੱਤ ਨੇ ਬਣਾਈ ਸੀ। ਜਿਵੇਂ ਬਾਲਿਆਂ ਨੇ ਮਰਦਾਨਿਆਂ ਨੂੰ ਮਾਰ ਦਿੱਤਾ ਹੋਵੇ।

ਤਾਈ ਹਰਨਾਮ ਕੌਰ ਬਾਰ-ਬਾਰ ਇਹ ਹੀ ਕਹਿ ਰਹੀ ਸੀ "ਨੀ ਭੈਣੇ ਮਾਰੇ ਗਏ ਓਧਰਲੇ ਸਿੱਖ ਤੇ ਏਧਰਲੇ ਮੁਸਲਮਾਨ ਚੰਗੀ ਆਜ਼ਾਦੀ ਆਈ ਏ। ਭਰੇ ਭਰਾਏ ਘਰ ਛੱਡ ਕੇ ਆ ਗਏ ਹਾਂ। ਓਧਰ ਰਾਜ ਕਰਦੇ ਸਾਂ ਏਧਰ ਮੰਗਤੇ ਹੋ ਗਏ ਹਾਂ।" ਲਾਸ਼ਾਂ ਦੀ ਬਦਬੋ ਕਾਰਨ ਉਲਟੀ ਨਹੀਂ ਆਈ। ਪਤਾ ਨਹੀਂ ਕਿਉਂ ਇੰਨੇ ਦਿਨਾਂ ਵਿੱਚ ਕੋਈ ਅਜਿਹੀ ਬਿਮਾਰੀ ਨਹੀਂ ਸੀ ਲੱਗੀ? ਵਿਛੀਆਂ ਲਾਸ਼ਾਂ ਦਾ ਲੰਮਾ ਸਿਲਸਿਲਾ ਜਾਰੀ ਰਿਹਾ। ਟਰੱਕ ਇਹਨਾਂ ਲਾਸ਼ਾਂ ਦੇ ਵਿੱਚੋਂ ਰਾਹ ਬਣਾ ਕੇ ਚੱਲਦੇ ਰਹੇ। ਜਦ-ਜਦ ਵੀ ਅੰਮ੍ਰਿਤਾ ਪ੍ਰੀਤਮ ਦੀ ਕਵਿਤਾ 'ਤਵਾਰੀਖ਼' ਪੜ੍ਹੀ ਹੈ, ਉਸ ਵਿੱਚੋਂ ਇਹ ਤੁਕ ਜਦੋਂ ਆਉਂਦੀ ਹੈ ਕਿ–ਅੱਜ ਬੇਲੇ ਲਾਸ਼ਾਂ ਵਿਛੀਆਂ, ਤੇ ਲਹੂ ਦੀ ਭਰੀ ਚਨਾਬ–ਤਾਂ ਅੱਖਾਂ ਅੱਗੇ ਰਾਵੀ ਦੇ ਬੇਲੇ ਵਿੱਚ ਵਿਛੀਆਂ ਉਹਨਾਂ ਲਾਸ਼ਾਂ ਦਾ ਭਿਆਨਕ ਦ੍ਰਿਸ਼ ਸਾਹਮਣੇ ਆ ਜਾਂਦਾ ਹੈ।

ਰੁੱਤਾਂ ਭੌਂਦੀਆਂ ਤੇ ਵਰ੍ਹੇ ਪਏ ਗਿੜਦੇ
ਵੇ ਕੋਈ ਅੰਤ ਨਹੀਓਂ ਏਨ੍ਹਾਂ ਗੇੜਿਆਂ ਦੇ
ਜਿਹੜੇ ਮੂੰਹ ਤੋਂ ਰੌਣਕਾਂ ਰੁੱਸ ਗਈਆਂ
ਹਾਲ ਵੇਖ ਜਾਵੀਂ ਉਹਨਾਂ ਵੇਹੜਿਆਂ ਦੇ
ਅੱਖਾਂ ਭਰੀਆਂ ਨੇ ਨਾਲ ਗਲੇਡੂਆਂ ਦੇ
ਹੋਠ ਭਰੇ ਨੇ ਨਾਲ ਸੁਨੇਹੁੜਿਆਂ ਦੇ
ਸਾਰ ਜਾਣਦੇ ਨੇ ਏਨ੍ਹਾਂ ਅੱਖਰਾਂ ਦੀ
ਸੱਜਣ ਵਿਛੜੇ ਸੱਜਣਾਂ ਜੇਹੜਿਆਂ ਦੇ।

**ਅੰਮ੍ਰਿਤਾ ਪ੍ਰੀਤਮ**

# ਬੇਨਤੀ

ਵਰਿਆਮ ਦੇ ਸੁਹਿਰਦ ਪਾਠਕਾਂ ਪ੍ਰਤੀ ਬੇਨਤੀ ਹੈ ਕਿ ਉਹ ਆਪਣੇ–ਆਪਣੇ ਵਰਿਆਮ ਦੇ ਬਕਾਇਆ ਚੰਦੇ ਮੇਲਾ ਹੋਲਾ ਮੁਹੱਲਾ (18 ਮਾਰਚ 2022 ਤੋਂ 21 ਮਾਰਚ 2022) ਸ੍ਰੀ ਭੈਣੀ ਸਾਹਿਬ ਵਿਖੇ ਵਰਿਆਮ ਦੇ ਸਟਾਲ ਤੇ ਜਮ੍ਹਾਂ ਕਰਵਾਉਣ ਦੀ ਕਿਰਪਾ ਕਰਨ ਤਾਂ ਕਿ ਵਰਿਆਮ ਉਨ੍ਹਾਂ ਨੂੰ ਨਿਰੰਤਰ ਜਾਰੀ ਰੱਖਿਆ ਜਾ ਸਕੇ। ਪਾਠਕ ਆਪਣੇ ਚੰਦੇ ਵਰਿਆਮ ਦੇ ਹੇਠ ਲਿਖੇ ਖਾਤੇ 'ਚ ਵੀ ਜਮ੍ਹਾਂ ਕਰਵਾ ਸਕਦੇ ਹਨ।

**WARYAM** **Current A/C No.**
**607201010050208**
**IFSC/RTGS Code :UBIN0560723**
**Union Bank of India Rama Mandi Jalandhar City**



# ਜਗਤ ਭਾ ਜੀ

-ਗੁਰਦਰਸ਼ ਕੌਰ ਫਲੋਰਾ, ਯੂ.ਕੇ.

ਮੈਂ ਸ੍ਰ. ਜਗਦੀਸ਼ ਸਿੰਘ ਵਰਿਆਮ ਦੀ ਪਲੇਠੀ ਧੀ ਹਾਂ। ਮੈਂ ਅਤੇ ਮੇਰੀਆਂ ਦੋਨੋਂ ਛੋਟੀਆਂ ਭੈਣਾਂ – ਸਤਵੰਤ ਅਤੇ ਰਜਵੰਤ ਆਪਣੇ ਪਿਤਾ ਨੂੰ ਭਾ ਜੀ ਕਹਿ ਕੇ ਹੀ ਬੁਲਾਉਂਦੀਆਂ ਸੀ ਕਿਉਂਕਿ ਬਚਪਨ ਤੋਂ ਹੀ ਮੈਂ ਆਪਣੇ ਚਾਚਾ ਜੀ ਨਰੈਣ ਸਿੰਘ ਅਤੇ ਭੂਆ ਜੀ ਪਰਮਜੀਤ ਕੌਰ ਨੂੰ ਆਪਣੇ ਵੱਡੇ ਭਰਾ ਨੂੰ ਭਾ ਜੀ ਹੀ ਕਹਿੰਦਿਆਂ ਸੁਣਿਆ। ਭਾ ਜੀ ਦੇ ਰਿਸ਼ਤੇਦਾਰੀ ਵਿੱਚ ਭੈਣ ਭਰਾ ਵੀ ਉਹਨਾਂ ਨੂੰ ਭਾ ਜੀ ਹੀ ਕਹਿੰਦੇ ਸਨ ਕਿਉਂਕਿ ਉਹ ਸਾਰਿਆਂ ਤੋਂ ਵੱਡੇ ਸਨ। ਅੱਗੇ ਚਲ ਕੇ ਸਾਡੇ ਤਿੰਨਾਂ ਭੈਣਾਂ ਦੇ ਪਤੀ ਅਤੇ ਚਾਚਾ ਜੀ ਦੇ ਬੱਚੇ ਵੀ ਉਹਨਾਂ ਨੂੰ ਭਾ ਜੀ ਹੀ ਪੁਕਾਰਨ ਲਗ ਪਏ।

ਮੈਂ ਭਾ ਜੀ ਨਾਲ ਜੁੜੀਆਂ ਯਾਦਾਂ ਦੇ ਸਮੁੰਦਰ ਵਿੱਚੋਂ ਕੁਝ ਕੁ ਬੂੰਦਾਂ ਵਰਿਆਮ ਦੇ ਪਾਠਕਾਂ ਦੇ ਸਨਮੁਖ ਰੱਖ ਰਹੀ ਹਾਂ।

ਭਾ ਜੀ ਬੜੇ ਸ਼ਾਂਤ ਸੁਭਾਅ ਵਾਲੇ ਅਤੇ ਜਿੰਦਾ ਦਿਲ ਇਨਸਾਨ ਸਨ। ਉਹਨਾਂ ਦਾ ਪਹਿਰਾਵਾ ਸਾਦਾ ਸੀ, ਪਰ ਉਹਨਾਂ ਦਾ ਰੋਅਬ ਬਹੁਤ ਸੀ ਤੇ ਅਸੀਂ ਸਾਰੇ ਉਹਨਾਂ ਤੋਂ ਬਹੁਤ ਡਰਦੇ ਵੀ ਸੀ। ਮੈਨੂੰ ਯਾਦ ਹੈ ਬਚਪਨ ਵਿੱਚ ਸਾਡੇ ਘਰ ਟੀ.ਵੀ. ਨਹੀਂ ਹੁੰਦਾ ਸੀ। ਅਸੀਂ ਇਕ ਰੇਡੀਉ ਖਰੀਦਿਆ ਸੀ, ਮੈਨੂੰ ਤੇ ਮੇਰੀ ਭੂਆ ਜੀ ਨੂੰ ਗਾਣੇ ਸੁਣਨ ਦਾ ਬੜਾ ਸ਼ੌਕ ਸੀ। ਅਸੀਂ ਭਾ ਜੀ ਦੀ ਗੈਰ ਹਾਜ਼ਿਰੀ ਵਿੱਚ ਗਾਣੇ ਸੁਣਨੇ ਪਰ ਉਹਨਾਂ ਦੇ ਘਰ ਆਉਂਦਿਆਂ ਹੀ ਬੰਦ ਕਰ ਦੇਣੇ। ਭਾ ਜੀ ਭਾਵੇਂ ਸਾਨੂੰ ਕੁਝ ਨਹੀਂ ਕਹਿੰਦੇ ਸੀ, ਪਰ ਉਹਨਾਂ ਦੀ ਸ਼ਖਸੀਅਤ ਹੀ ਐਸੀ ਸੀ ਕਿ ਉਹਨਾਂ ਦਾ ਅਦਬ ਰੱਖੀਦਾ ਸੀ।

ਮੇਰੇ ਭੂਆ ਜੀ ਜਦੋਂ ਕਾਲੇਜ ਜਾਣ ਲੱਗੇ ਤਾਂ ਉਹਨਾਂ ਨੂੰ ਹਿਦਾਇਤ ਸੀ ਕਿ ਕਾਲੇਜ ਵਿੱਚ ਨਾਮਧਾਰੀ ਮਰਿਆਦਾ ਅਨੁਸਾਰ ਹੀ ਕਪੜੇ ਪਾਏ ਜਾਣ। ਉਹਨਾਂ ਦੀ ਸਾਡੀ ਮਾਂ ਨੂੰ ਵੀ ਇਹ ਹਿਦਾਇਤ ਸੀ, "ਕੁੜੀਆਂ ਨੂੰ ਨਾਮਧਾਰੀ ਸੁੱਥਣਾਂ ਹੀ ਸਿਊਂ ਕੇ ਦੇਣੀਆਂ ਹਨ। ਜੇਕਰ ਖੁਲ੍ਹੀਆਂ ਸਲਵਾਰਾਂ ਸਿਊਂ ਕੇ ਦਿੱਤੀਆਂ ਤੇ ਮੈਂ ਕੈਂਚੀ ਨਾਲ ਕੱਟ ਦੇਣੀਆਂ ਹਨ।" ਮੇਰੀ ਮਾਂ ਨੇ ਭਾ ਜੀ ਨੂੰ ਕਦੀ ਵੀ ਸ਼ਿਕਾਇਤ ਦਾ ਮੌਕਾ ਨਹੀਂ ਦਿੱਤਾ। ਉਹ ਸਾਨੂੰ ਨੀਲਾ ਅਤੇ ਜਾਮਨੀ ਰੰਗ ਬਿਲਕੁਲ ਹੀ ਨਹੀਂ ਪਾਉਣ ਦਿੰਦੇ ਸਨ। ਸਾਡੇ ਸਕੂਲ ਜਾ ਕੇ ਉਹਨਾਂ ਨੇ ਵਰਦੀ ਵਾਲੇ ਨੀਲੇ ਸਵੈਟਰ ਤੋਂ ਸਲੇਟੀ ਰੰਗ ਦੇ ਕਰਵਾ ਦਿੱਤੇ ਸੀ। ਸਾਡੇ ਵਿਆਹ ਤੋਂ ਬਾਅਦ ਜਦੋਂ ਇਕ ਦਿਨ ਅਸੀਂ ਦੋਨਾਂ ਭੈਣਾਂ ਨੇ ਜਾਮਨੀ ਰੰਗ ਦਾ ਸੂਟ ਪਾਇਆ ਤਾਂ ਭਾ ਜੀ ਨੇ ਸਾਨੂੰ ਸਮਝਾਇਆ ਕਿ ਇਹ ਰੰਗ ਨਹੀਂ ਪਾਉਣਾ। ਉਸ ਦਿਨ ਤੋਂ ਬਾਅਦ ਅਸੀਂ ਉਹ ਰੰਗ ਕਦੀ ਨਹੀਂ ਪਾਇਆ।

ਜਦੋਂ ਸਾਡੇ ਚਾਚਾ ਜੀ ਦਾ ਵਿਆਹ ਹੋਇਆ ਤਾਂ ਭਾ ਜੀ ਵਿਆਹ ਤੋਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਔਰੰਗਾਬਾਦ ਸੰਗੀਤ ਸੰਮੇਲਨ ਤੇ ਚਲੇ ਗਏ। ਮੇਰੀ ਦਾਦੀ ਦੀਆਂ ਮੌਜਾਂ ਲਗ ਗਈਆਂ ਕਿ ਜਗਦੀਸ਼ ਘਰ ਨਹੀਂ ਹੈ ਤੇ ਮੈਂ ਲੱਡੂ ਵੰਡਾਂਗੀ। ਮੇਰੀ ਦਾਦੀ ਨੇ ਵੇਸਨ ਦੇ ਲੱਡੂ ਮੰਗਵਾਏ ਅਤੇ ਬੜੇ ਚਾਅ ਨਾਲ ਸਾਰੇ ਰਿਸ਼ਤੇਦਾਰਾਂ ਨੂੰ ਵੰਡੇ (ਸਾਡੇ ਜ਼ਿਆਦਾਤਰ ਰਿਸ਼ਤੇਦਾਰ ਜਲੰਧਰ ਵਿੱਚ ਹੀ ਰਹਿੰਦੇ ਹਨ।) ਉਸ ਵਕਤ ਗੱਡੀਆਂ ਤਾਂ ਨਹੀਂ ਹੁੰਦੀਆਂ ਸਨ, ਮੈਂ ਤੇ ਮੇਰੀ ਦਾਦੀ ਨੇ ਰਿਕਸ਼ੇ 'ਤੇ ਜਾ ਕੇ ਲੱਡੂ ਵੰਡੇ। ਜਦੋਂ ਭਾ ਜੀ ਘਰ ਵਾਪਿਸ ਆਏ ਤਾਂ ਮੇਰੀ ਦਾਦੀ ਨੇ ਆਪਣੇ ਹੱਥੀਂ ਲੱਡੂ ਦੇ ਕੇ ਭਾ ਜੀ ਨੂੰ ਕਿਹਾ, "ਲੈ ਜਗਦੀਸ਼, ਲੱਡੂ ਖਾ ਲੈ, ਨਰੈਣ ਦੇ ਵਿਆਹ ਦੀ ਖੁਸ਼ੀ ਵਿੱਚ ਵੰਡੇ ਹਨ।" ਭਾ ਜੀ ਨੇ ਲੱਡੂ ਖਾ ਲਿਆ ਅਤੇ ਗੁੱਸੇ ਵੀ ਨਹੀਂ ਹੋਏ। ਭਾ ਜੀ ਲਈ ਸਤਿਗੁਰੂ ਜੀ ਦਾ ਹੁਕਮ ਸਭ ਤੋਂ ਉੱਪਰ ਹੁੰਦਾ ਸੀ ਅਤੇ ਉਹ ਉਹਨਾਂ ਦੇ ਹੁਕਮ ਦੀ ਵੱਧ ਤੋਂ ਵੱਧ ਪਾਲਣਾ ਕਰਨ ਦੀ ਕੋਸ਼ਿਸ਼ ਕਰਦੇ ਸਨ।

ਬਚਪਨ ਵਿੱਚ ਅਸੀਂ ਕੁਝ ਸਾਲ ਜੰਮੂ ਬਤੀਤ ਕੀਤੇ। ਜੰਮੂ ਰਹਿੰਦਿਆਂ ਉੱਥੇ ਦੇ ਨੌਜਵਾਨ ਮੁੰਡੇ ਸੰਗੀਤ ਸਿੱਖਦੇ ਸਨ ਅਤੇ ਭਾ ਜੀ ਵਾਇਲਿਨ ਵਜਾਉਂਦੇ ਸੀ। ਤਿੰਨ ਕੁੜੀਆਂ ਦੇ ਪਿਉ ਹੋਣ ਦੇ ਬਾਵਜੂਦ ਵੀ ਉਹਨਾਂ ਮੁੰਡਿਆਂ ਨਾਲ ਸੰਗੀਤ ਦਾ ਅਨੰਦ ਲੈਣਾ, ਹਰ ਪਲ ਨੂੰ ਪੂਰਾ ਜਿਊਣਾ। ਹਰ ਐਤਵਾਰ ਨੂੰ ਸੰਤਾਂ ਦੇ ਅਹਾਤੇ ਵਿੱਚ ਆਸਾ ਦੀ ਵਾਰ ਲਗਾਉਣੀ ਤੇ ਬਾਅਦ ਵਿੱਚ ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫੇ ਲਾਉਣੇ। ਭਾ ਜੀ ਨੂੰ ਇਹ ਯਾਦ ਨਹੀਂ ਹੁੰਦਾ ਸੀ ਕਿ ਮੇਰੀ ਉਮਰ ਕਿੰਨੀ ਹੈ ਤੇ ਮੈਂ ਕਿਹੜੀ ਜਮਾਤ ਵਿੱਚ ਪੜ੍ਹਦੀ ਹਾਂ।

ਭਾ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਹਰ ਮੇਲੇ ਜਾਂ ਸੰਗੀਤ ਸੰਮੇਲਨ ਤੇ ਜ਼ਰੂਰ ਜਾਂਦੇ ਸੀ। ਮੰਮੀ ਨੂੰ



*ਸ੍ਰ. ਜਗਦੀਸ਼ ਵਰਿਆਮ ਆਪਣੇ ਪਰਵਾਰ ਨਾਲ*

ਸੁਨੇਹਾ ਭੇਜ ਦੇਂਦੇ ਸੀ ਕਿ ਮੇਰਾ ਸਮਾਨ ਪੈਕ ਕਰ ਦੇਣਾ, ਮੈਂ ਅੱਜ ਹੀ ਮੇਲੇ ਤੇ ਜਾਣਾ ਹੈ। ਮੰਮੀ ਨੇ ਸਾਰਾ ਜ਼ਰੂਰਤ ਦਾ ਸਮਾਨ ਪੈਕ ਕਰ ਦੇਣਾ, ਪਰ ਭਾ ਜੀ ਨੇ ਜਦੋਂ ਘਰ ਵਾਪਿਸ ਆਉਣਾ ਤਾਂ ਕੋਈ ਨਾ ਕੋਈ ਚੀਜ਼ (ਕਛਹਿਰਾ, ਤੌਲੀਆ, ਜੁਰਾਬਾਂ, ਲੋਈ, ਕੰਘੀ ਆਦਿ) ਭੁੱਲ ਆਉਣੀ। ਮੰਮੀ ਨੇ ਪਰੇਸ਼ਾਨ ਹੋ ਕੇ ਅੱਗੇ ਤੋਂ ਸਮਾਨ ਦੀ ਲਿਸਟ ਬਣਾ ਕੇ ਦੇਣੀ ਸ਼ੁਰੂ ਕਰ ਦਿੱਤੀ। ਇਕ ਵਾਰੀ ਵਿਦਿਅਕ ਸੰਮੇਲਨ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਪੇਪਰ ਪੜ੍ਹ ਹੋ ਰਹੇ ਸਨ, ਭਾ ਜੀ ਸਟੇਜ ਸੰਚਾਲਨ ਕਰ ਰਹੇ ਸਨ। ਭਾ ਜੀ ਦੀ ਲਿਸਟ ਸਤਿਗੁਰੂ ਜੀ ਦੇ ਹੱਥ ਆ ਗਈ ਤੇ ਸਤਿਗੁਰੂ ਜੀ ਹੱਸ ਕੇ ਕਹਿਣ ਲੱਗੇ, "ਇਕ ਰਿਪੋਰਟ ਮੈਂ ਵੀ ਪੜ੍ਹਣੀ ਹੈ ਅੱਜ।" ਜਦੋਂ ਸੱਚੇ ਪਾਤਸ਼ਾਹ ਜੀ ਪੜ੍ਹਣ ਲੱਗੇ ਤਾਂ ਸਾਰੀ ਸਟੇਜ ਤੇ ਹਾਸਾ ਪੈ ਗਿਆ।

ਜਲੰਧਰ ਸਾਡੇ ਘਰ ਦੇ ਕੋਲ ਗੁਰਦੁਆਰਾ ਦੀਵਾਨ ਅਸਥਾਨ ਤੋਂ ਹਰ ਗੁਰਪੁਰਬ ਤੇ ਨਗਰ ਕੀਰਤਨ ਨਿਕਲਦਾ ਸੀ। ਇਸ ਵਿੱਚ ਮੇਰੇ ਦਾਦਾ ਜੀ ਜੱਥੇਦਾਰ ਨੱਥਾ ਸਿੰਘ ਜੀ ਦੀ ਅਗਵਾਈ ਹੇਠ ਨਾਮਧਾਰੀਆਂ ਦਾ ਜੱਥਾ ਵੀ ਸ਼ਾਮਿਲ ਹੁੰਦਾ ਸੀ। ਭਾ ਜੀ ਆਪਣੇ ਭਾਪਾ ਜੀ ਦੇ ਨਾਲ ਗੱਲ ਵਿੱਚ ਢੋਲਕੀ ਪਾ ਕੇ ਤੇ ਧਾਰਨਾਂ ਪੜ੍ਹਦੇ ਹੋਏ ਦੀਵਾਨ ਲਗਾਉਂਦੇ। ਸਾਰੇ ਲੋਕ ਨਾਮਧਾਰੀਆਂ ਦੇ ਜੱਥੇ ਨੂੰ ਸੁਣਨ ਲਈ ਖੜ੍ਹ ਜਾਂਦੇ।

ਨਗਰ ਕੀਰਤਨ ਵਿੱਚ ਸ਼ਾਮਿਲ ਹੋਣ ਤੋਂ ਪਹਿਲਾਂ ਭਾਪਾ ਜੀ ਅਤੇ ਸਾਥੀਆਂ ਨੇ ਸ਼ਰਦਾਈ ਪੀ ਕੇ ਜਾਣੀ। ਸਾਡੇ ਘਰ ਸਾਰਿਆਂ ਨੇ ਆਪਣੇ ਆਪਣੇ ਸਾਈਕਲ ਖੜ੍ਹੇ ਕਰ ਕੇ ਜਾਣਾ। ਜਦੋਂ ਅਸੀਂ ਸਕੂਲ ਕਾਲਜ ਤੋਂ ਘਰ ਆਉਣਾ ਤਾਂ ਸਾਡਾ ਵਿਹੜਾ ਸਾਇਕਲਾਂ ਨਾਲ ਭਰਿਆ ਹੁੰਦਾ ਸੀ। ਦੀਵਾਨ ਤੋਂ ਬਾਅਦ ਸਾਰਾ ਜੱਥਾ ਸਾਡੇ ਘਰ ਆਉਂਦਾ ਸੀ ਤੇ ਉਹਨਾਂ ਨੂੰ ਗਰਮ ਗਰਮ ਦੁੱਧ ਤੇ ਮਿਠਾਈ ਵਰਤਾਈ ਜਾਂਦੀ ਸੀ। ਮੈਨੂੰ ਯਾਦ ਹੈ ਦੁੱਧ ਛਕਾਉਣ ਲਈ ਅਸੀਂ ਆਪਣੇ ਆਂਢ-ਗੁਆਂਢ ਤੋਂ ਸਟੀਲ ਦੇ ਗਿਲਾਸ ਲੈ ਕੇ ਆਉਣੇ। ਸਾਡਾ ਘਰ ਭਾਵੇਂ ਛੋਟਾ ਸੀ, ਪਰ ਦਿਲ ਬੜੇ ਵੱਡੇ ਸੀ ਤੇ ਸੇਵਾ ਵੀ ਦਿਲੋਂ ਕਰੀਦੀ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਅਕਸਰ ਅਚਾਨਕ ਹੀ ਸਾਡੇ ਘਰ ਆ ਜਾਂਦੇ ਸੀ। ਮੈਨੂੰ ਅੱਜ ਵੀ ਯਾਦ ਹੈ, ਸਵੇਰੇ ਸਵੇਰੇ ਸਤਿਗੁਰੂ ਜੀ ਦੀ ਗੱਡੀ ਆ ਜਾਣੀ ਤੇ ਸੰਤ ਬਲਕਾਰ ਸਿੰਘ ਜੀ ਨੇ ਆਵਾਜ਼ ਮਾਰਨੀ, "ਜਗਦੀਸ਼ ਜੀ, ਸਤਿਗੁਰੂ ਜੀ ਤੁਹਾਨੂੰ ਯਾਦ ਕਰਦੇ ਹਨ।" ਭਾ ਜੀ ਨੇ ਤਾਂ ਸਤਿਗੁਰੂ ਜੀ ਦੇ ਹਜ਼ੂਰ ਪੇਸ਼ ਹੋ ਜਾਣਾ, ਪਰ ਸਾਨੂੰ ਤਿਆਰ ਹੋ ਕੇ ਮੱਥਾ ਟੇਕਣ ਦੀਆਂ ਭਾਜੜਾਂ ਪੈ ਜਾਣੀਆਂ। ਸੰਤ ਬਲਕਾਰ ਸਿੰਘ ਜੀ ਦੀ ਅਵਾਜ਼ ਅਜੇ ਵੀ ਕੰਨ ਵਿੱਚ ਗੂੰਜਦੀ ਹੈ।

ਦਸੰਬਰ ਮਹੀਨੇ ਦੇ ਆਖਿਰੀ ਦਿਨਾਂ 'ਚ ਜਲੰਧਰ ਵਿੱਚ ਹਰਿਵੱਲਬ ਸੰਗੀਤ ਸੰਮੇਲਨ ਹੁੰਦਾ ਹੈ, ਜਿਹੜਾ ਤਿੰਨ ਚਾਰ ਦਿਨ ਚਲਦਾ ਹੈ। ਇਸ ਵਿੱਚ ਵੱਡੇ ਵੱਡੇ ਸੰਗੀਤਕਾਰ ਭਾਗ ਲੈਂਦੇ ਹਨ। ਹਰ ਉਮਰ ਦੇ ਸੰਗੀਤ ਪ੍ਰੇਮੀ– ਧਰਮਵੀਰ ਜੀ (ਇੰਗਲੈਂਡ), ਭੱਲੀ ਜੀ (ਕਨੇਡਾ), ਚਰਨ ਸਿੰਘ ਚੰਨੀ (ਜੰਮੂ) ਅਤੇ ਅੰਮ੍ਰਿਤਸਰ ਤੋਂ ਸਵ. ਅਵਤਾਰ ਸਿੰਘ ਜੀ ਪਰਵਾਰ ਸਮੇਤ ਸਾਡੇ ਘਰ ਆ ਕੇ ਰਹਿੰਦੇ ਸੀ। ਉਸ ਵੇਲੇ ਸਾਡੇ ਕੋਲ ਦੋ ਹੀ ਕਮਰੇ ਹੁੰਦੇ ਸਨ, ਪਰ ਫੇਰ ਵੀ ਸਾਰੇ ਜਣੇ ਜਮੀਨ ਤੇ ਬਿਸਤਰੇ ਵਿਛਾ ਕੇ ਬੜੇ ਅਰਾਮ ਨਾਲ ਸੌਂ ਜਾਂਦੇ ਸਨ ਤੇ ਰਲ ਮਿਲ ਕੇ ਟਾਈਮ ਕੱਢ ਲੈਂਦੇ ਸਨ। ਮੇਰੀ ਮੰਮੀ ਦੇ ਹੱਥ ਦੇ ਬਣੇ ਆਲੂ ਦੇ ਪਰੌਂਠੇ ਬੜੇ ਹੀ ਮਸ਼ਹੂਰ ਅਤੇ ਸਵਾਦੀ ਹੁੰਦੇ ਸਨ। ਅੱਜ ਵੀ ਉਹਨਾਂ ਪਰੌਂਠਿਆਂ ਦੀ ਖੁਸ਼ਬੋ ਸਾਡੇ ਸਾਹਾਂ ਵਿੱਚ ਸਮਾਈ ਹੋਈ ਹੈ।

ਭਾ ਜੀ ਖਾਣ ਪੀਣ ਦੇ ਖਾਸ ਕਰ ਮਿੱਠੇ ਦੇ ਬੜੇ ਸ਼ੌਕੀਨ ਸਨ। ਉਹਨਾਂ ਨੂੰ ਪਰਸ਼ਾਦਾ ਛਕਾਉਣਾ ਇੱਕ ਵੱਡਾ ਪ੍ਰੋਜੈਕਟ ਹੁੰਦਾ ਸੀ। ਜਿੰਨੀ ਦੇਰ ਉਹ ਪਰਸ਼ਾਦਾ ਨਹੀਂ ਛਕ ਲੈਂਦੇ ਸਨ, ਉਨੀ ਦੇਰ ਮੇਰੀ ਮਾਂ ਨੂੰ ਟਿਕਾਈ ਨਹੀਂ ਮਿਲਦੀ ਸੀ। ਪਹਿਲਾਂ ਕੋਸੇ ਪਾਣੀ ਨਾਲ ਹੱਥ ਧੋਣੇ, ਫੇਰ ਬੜੇ ਆਰਾਮ ਨਾਲ ਤੇ ਸਵਾਦਾਂ ਨਾਲ ਪਰਸ਼ਾਦਾ ਛਕਣਾ। ਉਹ ਦਾਲ, ਦਹੀਂ, ਚੌਲ, ਖੀਰ, ਕੜਾਹ ਦੇ ਬੜੇ ਸ਼ੌਕੀਨ ਸਨ। ਅੱਧੀ ਅੱਧੀ ਰੋਟੀ ਮੱਖਣ ਨਾਲ ਜਾਂ ਚਾਹਟੇ ਨਾਲ ਖਾਣੀ। ਮੰਮੀ ਤੋਂ ਕਦੀ ਲੂਣ, ਕਦੀ ਕਾਲੀ ਮਿਰਚ, ਕਦੀ ਨਿੰਬੂ, ਕਦੀ ਕੋਸਾ ਪਾਣੀ ਮੰਗਵਾਉਣਾ। ਮੰਮੀ ਦੇ ਕਈ ਗੇੜੇ ਰਸੋਈ ਦੇ ਲੱਗਣੇ ਤੇ ਉਹਨਾਂ ਥੱਕ ਵੀ ਜਾਣਾ। ਜੇ ਅਸੀਂ ਕਹਿਣਾ ਕਿ ਸਾਰਾ ਕੁਝ ਇੱਕੋ ਵਾਰੀ ਮੇਜ਼ ਤੇ ਜਾਂ ਥਾਲੀ ਵਿੱਚ ਰੱਖ ਲਿਆ ਕਰੋ ਤੇ ਭਾ ਜੀ ਨੇ ਕਹਿਣਾ– ਇਸ ਤਰ੍ਹਾਂ ਸਵਾਦ ਨਹੀਂ ਆਉਂਦਾ।

ਮੀਂਹ ਵਾਲੇ ਦਿਨ ਭਾ ਜੀ ਨੇ ਮੰਮੀ ਨੂੰ ਖੀਰ ਤੇ ਪੂੜੇ ਬਨਾਉਣ ਦੀ ਫਰਮਾਇਸ਼ ਕਰਨੀ। ਉਸ ਵੇਲੇ ਜਦੋਂ ਮੀਂਹ ਪੈਂਦਾ ਸੀ ਤਾਂ ਸਾਡੇ ਘਰ ਦੇ ਬਾਹਰ ਸੜਕ ਤੇ ਪਾਣੀ ਭਰ ਜਾਂਦਾ ਸੀ। ਬਜ਼ਾਰ ਜਾਣ ਲਈ ਪਾਣੀ ਵਿੱਚੋਂ ਨਿਕਲ ਕੇ ਜਾਣਾ ਪੈਂਦਾ ਸੀ। ਭਾ ਜੀ ਨੇ ਕਹਿਣਾ ਮੈਂ ਦੁੱਧ ਤੇ ਹੋਰ ਸਮਾਨ ਲਿਆ ਦੇਂਦਾ ਹਾਂ ਪਰ ਮੈਨੂੰ ਖੀਰ ਤੇ ਪੂੜੇ ਜ਼ਰੂਰ ਬਣਾ ਕੇ ਦਿਉ।

ਇਸ ਤਰ੍ਹਾਂ ਘਰ ਬਾਹਰ ਦੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਸਮਾਂ ਨਿਕਲ ਗਿਆ। ਅਸੀਂ ਵੱਡੀਆਂ ਦੋਨੋਂ ਕੁੜੀਆਂ ਨੇ ਕਾਲਜ ਵਿੱਚ ਸੰਗੀਤ ਵਿਸ਼ੇ ਨਾਲ ਪੜ੍ਹਾਈ ਕੀਤੀ। ਸਾਡੀ ਪ੍ਰੈਕਟੀਕਲ ਦੀ ਪ੍ਰੀਖਿਆ ਲੈਣ ਵਾਲੇ ਅਧਿਆਪਕ ਭਾ ਜੀ ਨੂੰ ਚੰਗੀ ਤਰ੍ਹਾਂ ਜਾਣਦੇ ਹੁੰਦੇ ਸਨ, ਪਰ ਉਹਨਾਂ ਕਦੇ ਵੀ ਉਹਨਾਂ ਨੂੰ ਸਾਨੂੰ ਚੰਗੇ ਨੰਬਰਾਂ ਨਾਲ ਪਾਸ ਕਰਨ ਦੀ ਸਿਫਾਰਿਸ਼ ਨਹੀਂ ਕੀਤੀ। ਪੜ੍ਹਾਈ ਕਰਦੇ ਕਰਦੇ ਹੀ ਸੰਨ 1982 ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਮੇਰਾ ਤੇ ਮੇਰੀ ਛੋਟੀ ਭੈਣ ਸਤਵੰਤ (ਸੱਤੀ) ਦਾ ਰਿਸ਼ਤਾ ਨੈਰੋਬੀ ਨਿਵਾਸੀ ਸੰਤ ਗੁਰਚੈਨ ਸਿੰਘ ਫਲੋਰਾ ਦੇ ਪੁੱਤਰਾਂ– ਕੁਲਦੀਪ ਸਿੰਘ (ਦੀਪਾ) ਅਤੇ ਅੰਮ੍ਰਿਤਪਾਲ ਸਿੰਘ (ਕੋਕਾ) ਨਾਲ ਹੋ ਗਿਆ। ਭਾ ਜੀ ਅਤੇ ਮੇਰੇ ਹੋਣ ਵਾਲੇ ਧਰਮ ਪਿਤਾ ਨੇ ਸਤਿਗੁਰੂ ਜੀ ਦੀ ਰਜ਼ਾ ਅੱਗੇ ਸੀਸ ਨਿਵਾ ਦਿੱਤਾ ਅਤੇ ਇਹ ਰਿਸ਼ਤਾ ਖੁਸ਼ੀ ਖੁਸ਼ੀ ਸਵੀਕਾਰ ਕਰ ਲਿਆ। ਸਾਲ 1982 ਦੇ ਵਿਦਿਅਕ ਸੰਮੇਲਨ ਵਿੱਚ ਸਾਡਾ ਅਨੰਦ ਕਾਰਜ ਹੋ ਗਿਆ। ਦੋ ਕੁੜੀਆਂ ਇਕੱਠੀਆਂ ਵਿਆਹੁਣ ਨਾਲ ਸਾਡਾ ਘਰ ਖਾਲੀ ਹੋ ਗਿਆ ਜਾਪਦਾ ਸੀ। ਮੇਰੀ ਸਭ ਤੋਂ ਛੋਟੀ ਭੈਣ ਰਜਵੰਤ (ਰਾਜੀ) ਤਾਂ ਉਦੋਂ ਬਹੁਤ ਛੋਟੀ ਸੀ। ਮੈਨੂੰ ਅੱਜ ਵੀ ਯਾਦ ਹੈ ਉਹ ਇਕ ਕੋਨੇ ਵਿੱਚ ਖੜ੍ਹ ਕੇ ਰੋ ਰਹੀ ਸੀ। ਭਾ ਜੀ ਅਤੇ ਮੰਮੀ ਨੇ ਵੀ ਇਹ ਵਿਛੋੜਾ ਬੜੀ ਹਿੰਮਤ ਨਾਲ ਅਤੇ ਸਤਿਗੁਰੂ ਜੀ ਦੀ ਕਿਰਪਾ ਨਾਲ ਝੱਲਿਆ। 1984 ਵਿੱਚ ਬਰਮਿੰਘਮ ਵਿਖੇ ਹੋਏ ਹੋਲੇ ਤੇ ਜਦੋਂ ਭਾ ਜੀ ਤੇ ਮੰਮੀ ਯੂ.ਕੇ. ਆਏ ਤੇ ਸਾਨੂੰ ਮਿਲ ਕੇ ਬੜੇ ਖੁਸ਼ ਹੋਏ।

ਭਾ ਜੀ ਦਾ ਸੁਭਾਅ ਬੜਾ ਹੀ ਸਰਲ ਅਤੇ ਮਿਲਣਸਾਰ ਸੀ। ਮੈਨੂੰ ਯਾਦ ਹੈ ਜਲੰਧਰ ਦੀ ਧਰਮਸ਼ਾਲਾ ਵਿੱਚ ਕੋਈ ਵੀ ਪ੍ਰੋਗਰਾਮ ਹੋਣਾ ਜਾਂ ਭੈਣੀ ਸਾਹਿਬ ਤੋਂ ਸੰਗਤ ਨੇ ਆਉਣਾ ਤੇ ਸਾਡੇ ਘਰ ਵੀ ਆਉਣਾ। ਭਾ ਜੀ ਦੇ ਲੇਖਕ ਮਿੱਤਰ ਵੀ ਅਕਸਰ ਘਰ ਆ ਕੇ ਗੱਲਾਂ ਬਾਤਾਂ ਜਾਂ ਸਲਾਹਾਂ ਕਰਦੇ। ਭਾ ਜੀ ਦਾ ਮੰਜਾ ਹੀ ਉਹਨਾਂ ਦਾ ਦਫਤਰ ਸੀ। ਆਲੇ ਦੁਆਲੇ ਕਿਤਾਬਾਂ ਅਤੇ ਪੈੱਨ ਪਏ ਰਹਿੰਦੇ ਸਨ, ਜਦੋਂ ਦਿਲ ਕਰਨਾ, ਚਾਹੇ ਅੱਧੀ ਰਾਤ ਹੋਵੇ, ਲਿਖਣ ਲੱਗ ਪੈਣਾ।

ਵਿਆਹ ਤੋਂ ਬਾਅਦ ਜਦੋਂ ਅਸੀਂ ਇੰਡੀਆ ਜਾਣਾ ਤਾਂ ਭਾ ਜੀ ਨੂੰ ਚਾਅ ਚੜ੍ਹ ਜਾਣਾ। ਸਾਡੇ ਬਹਾਨੇ ਉਹ ਵਧੀਆ ਪਕਵਾਨ ਖਾਣ ਨੂੰ ਮੰਗਦੇ, ਖਾਸ ਕਰ ਮਿੱਠਾ। ਸਾਲ 2000 ਵਿੱਚ ਉਹਨਾਂ ਨੂੰ ਸ਼ੂਗਰ ਦੀ ਬਿਮਾਰੀ ਹੋ ਗਈ ਸੀ ਤੇ ਮਿੱਠੇ ਤੋਂ ਪਰਹੇਜ ਕਰਨਾ ਪੈਂਦਾ ਸੀ, ਪਰ ਮੇਰੀ ਮੰਮੀ ਇਸ ਗੱਲ ਦਾ ਬੜਾ ਧਿਆਨ ਰਖਦੇ ਸਨ ਕਿ ਭਾ ਜੀ ਕਿਤੇ ਜ਼ਿਆਦਾ ਮਿੱਠਾ ਨਾ ਖਾ ਲੈਣ। ਪਰ ਉਹ ਟੇਸਟ (Taste) ਕਰਨ ਦੇ ਬਹਾਨੇ ਥੋੜ੍ਹਾ ਬਹੁਤ ਖਾ ਹੀ ਲੈਂਦੇ ਸਨ। ਅਸੀਂ ਮਾਵਾਂ ਧੀਆਂ ਨੇ ਆਪਸ ਵਿੱਚ ਗੱਲਾਂ ਕਰਨੀਆਂ– ਬੋਗਾ ਬਣਾ ਲਉ, ਬੋਗਾ ਬਣ ਗਿਆ, ਬੋਗਾ ਖਾ ਲਉ ਆਦਿ। ਭਾ ਜੀ ਬੜੇ ਚਾਅ ਨਾਲ ਤਿਆਰ ਹੋ ਕੇ ਬੈਠ ਜਾਂਦੇ ਕਿ ਅੱਜ ਕੋਈ ਖਾਸ ਹੀ ਸਬਜੀ ਬਣਾਈ ਹੈ। ਜਦੋਂ ਅਸੀਂ ਲਿਆ ਕੇ ਬੈਂਗਣਾਂ ਦੀ ਸਬਜੀ ਅੱਗੇ ਧਰੀ ਤੇ ਬੜਾ ਹਾਸਾ ਪਿਆ। ਭਾ ਜੀ ਨੇ ਕਹਿਣਾ ਕਿ ਮੈਂ ਵਿਛ ਵਿਛ ਕੇ ਬੈਠਣ ਡਿਹਾਂ ਕਿ ਪਤਾ ਨਹੀਂ ਕਿਹੜੀ ਡਿਸ਼ ਬਣੀ ਹੈ। ਅਸਲ ਵਿੱਚ ਕੀਨੀਆ ਦੀ ਭਾਸ਼ਾ ਸਵ੍ਹੇਲੀ ਵਿੱਚ ਸਬਜੀ ਨੂੰ ਬੋਗਾ ਕਹਿੰਦੇ ਹਨ।

ਭਾ ਜੀ ਨੂੰ ਸਾਡੇ ਆਉਣ ਦੀ ਬੜੀ ਉਡੀਕ ਹੁੰਦੀ ਸੀ। ਅਸੀਂ ਆਉਣ ਤੋਂ ਦੋ ਮਹੀਨੇ ਪਹਿਲਾਂ ਹੀ ਦੱਸ ਦੇਣਾ ਕਿ ਅਸੀਂ ਫਲਾਣੀ ਤਰੀਕ ਨੂੰ ਆਉਣਾ ਹੈ। ਉਹਨਾਂ ਦਾ ਕਹਿਣਾ ਸੀ ਕਿ ਅਸਲੀ ਮਜ਼ਾ ਤਾਂ ਉਡੀਕ ਵਿੱਚ ਹੈ ਕਿ ਬੱਚਿਆਂ ਨੇ ਆਉਣਾ ਹੈ। ਜਦੋਂ ਤੁਸੀਂ ਇਕ ਵਾਰੀ ਆ ਜਾਂਦੇ ਹੋ ਤਾਂ ਫੇਰ ਤਾਂ ਸਮਾਂ ਝੱਟਪੱਟ ਨਿਕਲ ਜਾਂਦਾ ਹੈ ਅਤੇ ਵਾਪਿਸ ਜਾਣ ਦਾ ਦਿਨ ਆ ਜਾਂਦਾ ਹੈ। ਅਸੀਂ ਜਦੋਂ ਵੀ ਇੰਡੀਆ ਆਉਣਾ, ਏਅਰਪੋਰਟ ਤੋਂ ਲੈ ਕੇ ਜਲੰਧਰ ਪੁੱਜਣ ਤੱਕ ਜਾਂ ਕਿਤੇ ਵੀ ਆਈਏ ਜਾਈਏ, ਭਾ ਜੀ ਨੇ ਬਾਰ-ਬਾਰ ਫੋਨ ਕਰ ਕੇ ਪੁੱਛਣਾ ਕਿ ਕਿੱਥੇ ਪਹੁੰਚ ਗਏ ਹੋ? ਕਦੋਂ ਘਰ ਆ ਰਹੇ ਹੋ? ਸਾਨੂੰ ਕਈ ਵਾਰੀ ਖਿਝ ਵੀ ਚੜ੍ਹਨੀ ਕਿ ਅਸੀਂ ਕੋਈ ਬੱਚੇ ਥੋੜ੍ਹੀ ਹਾਂ। ਇਹ ਸਭ ਯਾਦ ਕਰ ਕੇ ਮਨ ਦੁਖਦਾ ਹੈ। ਉਹਨਾਂ ਦੇ ਜਾਣ ਤੋਂ ਬਾਅਦ ਇਹਨਾਂ ਪੰਜਾਂ ਸਾਲਾਂ ਵਿੱਚ ਅਸੀਂ ਦੋਵੇਂ ਭੈਣਾਂ ਇੱਕ ਵਾਰੀ ਵੀ ਜਲੰਧਰ ਨਹੀਂ ਜਾ ਸਕੀਆਂ। ਸਾਡੀ ਹਰ ਪੈੜ ਦੀ ਖ਼ਬਰ ਰੱਖਣ ਵਾਲੇ ਸਾਨੂੰ ਅੱਧਵਾਟੇ ਛੱਡ ਕੇ ਸਾਥੋਂ ਬਹੁਤ ਦੂਰ ਚਲੇ ਗਏ ਹਨ।

ਸਾਡੇ ਵਿਆਹਾਂ ਤੋਂ ਬਾਅਦ ਉਹਨਾਂ ਦੀ ਜ਼ਿੰਦਗੀ ਵਿੱਚ ਕਈ ਤਬਦੀਲੀਆਂ ਆਈਆਂ। ਛੋਟੀ ਭੈਣ ਨੂੰ ਉਹਨਾਂ ਨੇ ਪੜ੍ਹਾ ਲਿਖਾ ਕੇ ਡਾਕਟਰ ਬਣਾਇਆ। ਚਾਚਾ ਜੀ ਦੇ ਬੱਚਿਆਂ ਨਾਲ ਹੱਸਣਾ ਖੇਡਣਾ, ਘਰ ਵਿੱਚ ਪੁੱਤਰ ਦੀ ਆਮਦ ਨੇ ਤਾਂ ਉਹਨਾਂ ਦੀਆਂ ਖੁਸ਼ੀਆਂ ਨੂੰ ਚਾਰ ਚੰਨ ਲਗਾ ਦਿੱਤੇ। ਆਪਣੇ ਛੋਟੇ ਭਰਾ ਨਰੈਣ ਸਿੰਘ ਦੇ ਪੁੱਤਰ– ਗੁਰਰਤਨ ਸਿੰਘ (ਵੀਰੂ) ਨੂੰ ਉਹਨਾਂ ਆਪਣੇ ਹੱਥੀਂ ਵੱਡਿਆਂ ਕੀਤਾ ਤੇ ਬੜਾ ਕੁਝ ਸਿਖਾਇਆ।

ਸਤਿਗੁਰੂ ਜੀ ਦੀ ਰਜ਼ਾ ਨਾਲ ਮੇਰੀ ਭੈਣ ਦਾ ਵਿਆਹ ਸੰਤ ਤਾਰਾ ਸਿੰਘ ਅਨਜਾਣ ਦੇ ਸਪੁੱਤਰ ਤੇਜਵੰਤ ਸਿੰਘ (ਰਾਣਾ) ਨਾਲ ਹੋ ਗਿਆ। ਨਵੇਂ ਸੰਬੰਧਾਂ ਨਾਲ ਉਹ ਬਹੁਤ ਖੁਸ਼ ਸਨ। ਸਾਡੇ ਦਾਦਾ ਦਾਦੀ ਦਾ ਪਰਲੋਕ ਸਿਧਾਰਨਾ, ਦੋਹਤੇ ਦੋਹਤੀਆਂ ਦਾ ਜਨਮ, ਸਾਡਾ ਆਣਾ ਜਾਣਾ, ਸਾਡੇ ਬੱਚਿਆਂ ਦੇ ਵਿਆਹ ਆਦਿ ਇਹਨਾਂ ਸਾਰੀਆਂ ਕਿਰਿਆਵਾਂ ਨਾਲ ਜ਼ਿੰਦਗੀ ਸਹਿਜੇ ਹੀ ਚਲ ਰਹੀ ਸੀ, ਪਰ ਬੁਢਾਪਾ ਵੀ ਪੋਲੇ ਪੈਰੀਂ ਤੁਰੀਂ ਆ ਰਿਹਾ ਸੀ। ਸਾਲ 2011 ਵਿੱਚ ਭਾ ਜੀ ਨੂੰ ਅਧਰੰਗ ਦਾ ਹਲਕਾ ਜਿਹਾ ਅਟੈਕ ਹੋ ਗਿਆ, ਪਰ ਸਮੇਂ ਸਿਰ ਮਿਲੇ ਡਾਕਟਰੀ ਇਲਾਜ ਅਤੇ ਮੰਮੀ ਦੀ ਸੇਵਾ ਸੰਭਾਲ ਨਾਲ ਉਹ ਜਲਦੀ ਹੀ ਠੀਕ ਹੋ ਗਏ। ਹੌਲੀ ਹੌਲੀ ਸਰੀਰ ਵਿੱਚ ਕਮਜ਼ੋਰੀ ਵਧਦੀ ਗਈ। ਮੰਮੀ ਉਹਨਾਂ ਦੀ ਹਰ ਜ਼ਰੂਰਤ ਦਾ ਧਿਆਨ ਰੱਖਦੇ ਸਨ ਅਤੇ ਸਿਹਤ ਦਾ ਫਿਕਰ ਵੀ ਬਹੁਤ ਕਰਦੇ ਸਨ। ਇਸੇ ਫਿਕਰਮੰਦੀ ਕਰ ਕੇ ਮੰਮੀ ਦੀ ਸਿਹਤ ਵੀ ਢਿੱਲੀ ਰਹਿਣ ਲੱਗ ਪਈ। ਭਾ ਜੀ ਲਈ ਮੰਮੀ ਨੂੰ ਇਸ ਹਾਲਤ ਵਿੱਚ ਵੇਖਣਾ ਸੌਖਾ ਨਹੀਂ ਸੀ ਅਤੇ ਆਪਣੀ ਸਰੀਰਕ ਕਮਜ਼ੋਰੀ ਕਰ ਕੇ ਉਹ ਮੰਮੀ ਨੂੰ ਸੰਭਾਲ ਵੀ ਨਹੀਂ ਸਕਦੇ ਸਨ। ਇਸ ਲਈ ਮੇਰੀ ਛੋਟੀ ਭੈਣ ਰਜਵੰਤ ਮੰਮੀ ਨੂੰ ਆਪਣੇ ਕੋਲ ਲੁਧਿਆਣੇ ਲੈ ਜਾਂਦੀ ਸੀ। ਭਾ ਜੀ ਦਾ ਧਿਆਨ ਚਾਚਾ ਜੀ, ਚਾਚੀ ਜੀ ਤੇ ਵੀਰੂ ਰੱਖਦੇ ਸਨ। ਇਸੇ ਦੌਰਾਨ ਸਾਡੇ ਬੱਚਿਆਂ ਦੇ ਵਿਆਹ ਹੋ ਗਏ। ਅਸੀਂ ਇਹ ਵਿਆਹ ਸ੍ਰੀ ਭੈਣੀ ਸਾਹਿਬ ਆ ਕੇ ਕੀਤੇ। ਸਾਡੀਆਂ ਨੂੰਹਾਂ ਉਹਨਾਂ ਕੋਲ ਰਹੀਆਂ। ਦੋਹਤਰਿਉਂ ਨੂੰਹਾਂ ਨਾਲ ਉਹ ਬੜਾ ਖੁਸ਼ ਰਹਿੰਦੇ ਸਨ। ਸਭ ਤੋਂ ਜ਼ਿਆਦਾ ਸਮਾਂ ਮੇਰੀ ਭੈਣ ਸਤਵੰਤ ਦੀ ਵੱਡੀ ਨੂੰਹ ਪ੍ਰਭਜੀਤ ਕੌਰ ਨੇ ਬਿਤਾਇਆ। ਉਹ ਭਾ ਜੀ–ਮੰਮੀ ਕੋਲ ਸਵਾ ਸਾਲ ਰਹੀ ਕਿਉਂਕਿ ਉਸ ਦਾ ਵੀਜ਼ਾ ਦੇਰ ਨਾਲ ਲੱਗਾ ਸੀ। ਭਾ ਜੀ ਮੰਮੀ ਨੂੰ ਬੜਾ ਚੰਗਾ ਲਗਦਾ ਸੀ ਕਿ ਕੋਈ ਬੱਚਾ ਉਹਨਾਂ ਕੋਲ ਹੈ, ਪ੍ਰਭਜੀਤ ਵੀ ਨਾਨਾ ਜੀ–ਨਾਨੀ ਜੀ ਕਰਦੀ ਰਹਿੰਦੀ ਤੇ ਉਹਨਾਂ ਨੂੰ ਖੁਸ਼ ਰੱਖਦੀ। ਜਦੋਂ ਉਸਦਾ ਵੀਜ਼ਾ ਲੱਗ ਗਿਆ ਤੇ ਉਹ ਯੂ.ਕੇ. ਆ ਗਈ। ਭਾ ਜੀ ਨੇ ਉਸ ਨੂੰ ਜਾਣ ਲੱਗਿਆਂ ਕਿਹਾ– "ਤੇਰੇ ਜਾਣ ਦੀ ਖੁਸ਼ੀ ਵੀ ਹੈ ਅਤੇ ਵਿਛੜਨ ਦਾ ਦੁਖ ਵੀ ਹੈ।" ਬਸ ਉਸਦੇ ਜਾਣ ਤੋਂ ਬਾਅਦ ਦੋਹਾਂ ਦੀ ਸਿਹਤ ਹੋਰ ਵਿਗੜ ਗਈ। ਉਹਨਾਂ ਨੂੰ ਇੱਕਲਾਪਣ ਮਹਿਸੂਸ ਹੋਣ ਲੱਗ ਪਿਆ ਕਿਉਂਕਿ ਵੀਰੂ ਵੀ ਆਪਣੀ ਨੌਕਰੀ ਕਾਰਨ ਸੂਰਤ ਚਲਾ ਗਿਆ ਸੀ।

ਹਾਲਾਤ ਨੂੰ ਦੇਖਦਿਆਂ ਰਜਵੰਤ ਮੰਮੀ ਨੂੰ ਲੁਧਿਆਣੇ ਆਪਣੇ ਕੋਲ ਲੈ ਗਈ। ਭਾ ਜੀ ਦੀ ਸਿਹਤ ਨੂੰ ਦੇਖਦਿਆਂ ਸਤਿਗੁਰੂ ਉਦੈ ਸਿੰਘ ਜੀ ਨੇ ਭਾ ਜੀ ਤੇ ਚਾਚਾ ਜੀ ਨੂੰ ਹੁਕਮ ਕੀਤਾ ਕਿ, ਵਰਿਆਮ ਜੀ ਭੈਣੀ ਸਾਹਿਬ ਆ ਕੇ ਰਹਿਣ, ਪਰ ਭਾ ਜੀ ਆਪਣੇ ਆਪ ਨੂੰ ਤਿਆਰ ਨਹੀਂ ਕਰ ਸਕੇ ਸਨ। ਸਤਿਗੁਰੂ ਜੀ ਜਾਣੀ ਜਾਣ ਹਨ। ਉਹਨਾਂ ਨੂੰ ਪਤਾ ਸੀ ਕਿ ਅੱਗੇ ਕਿਸ ਤਰ੍ਹਾਂ ਦਾ ਸਮਾਂ ਆਉਣ ਵਾਲਾ ਹੈ। ਭਾ ਜੀ ਲਈ ਵੀ ਘਰ ਛੱਡ ਕੇ ਅਤੇ ਵਰਿਆਮ ਸਮੇਟ ਕੇ ਜਾਣਾ ਸੌਖਾ ਨਹੀਂ ਸੀ। ਫੇਰ ਮੰਮੀ ਵੀ ਉਹਨਾਂ ਕੋਲ ਨਹੀਂ ਸਨ, ਉਹਨਾਂ ਦਾ ਸਾਥ ਦੇਣ ਲਈ।

ਮੈਂ ਆਪਣੇ ਪਤੀ (ਕੁਲਦੀਪ ਸਿੰਘ ਫਲੋਰਾ) ਨੂੰ ਕਿਹਾ ਕਿ ਮੈਨੂੰ ਇੰਡੀਆ ਭੇਜ ਦੋ। ਸਾਨੂੰ ਸਤਿਗੁਰੂ ਜੀ ਦਾ ਹੁਕਮ ਮੰਨਣਾ ਚਾਹੀਦਾ ਹੈ। ਇਸੇ ਵਿੱਚ ਹੀ ਸਾਰਿਆਂ ਦਾ ਭਲਾ ਹੈ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਹਨ। ਨਵੰਬਰ 2015 ਨੂੰ ਮੈਂ ਭਾਰਤ ਚਲੇ ਗਈ ਤੇ ਸਤਿਗੁਰੂ ਜੀ ਨੂੰ ਅਰਜ ਬੇਨਤੀ ਕੀਤੀ ਕਿ ਆਪ ਜੀ ਦੇ ਹੁਕਮ ਅਨੁਸਾਰ ਮੈਂ ਭਾ ਜੀ ਨੂੰ ਸ੍ਰੀ ਭੈਣੀ ਸਾਹਿਬ ਲੈ ਕੇ ਆਉਣਾ ਚਾਹੁੰਦੀ ਹਾਂ। ਭਾ ਜੀ ਦੀ ਹਾਲਤ ਉਸ ਵੇਲੇ ਜ਼ਿਆਦਾ ਹੀ ਖਰਾਬ ਸੀ। ਉਹ ਤੁਰਨ ਫਿਰਨ ਤੋਂ ਅਸਮਰਥ ਸਨ, ਉਹਨਾਂ ਨੂੰ ਹਰ ਵੇਲੇ ਸਹਾਰੇ ਦੀ ਜ਼ਰੂਰਤ ਪੈਂਦੀ ਸੀ। ਮੈਂ ਬੜਾ ਸੋਚ ਕੇ ਆਈ ਸੀ ਕਿ ਮੈਂ ਆਪਣੇ ਤਜ਼ਰਬੇ ਨਾਲ ਭਾ ਜੀ ਦਾ ਪੂਰਾ ਧਿਆਨ ਰੱਖਾਂਗੀ ਕਿਉਂਕਿ ਮੈਂ ਯੂ.ਕੇ. ਵਿੱਚ ਸਰੀਰਕ ਤੇ ਮਾਨਸਿਕ ਪੱਖ ਤੋਂ ਕਮਜ਼ੋਰ ਮਰੀਜ਼ਾਂ ਨਾਲ ਕੰਮ ਕਰਦੀ ਸੀ। ਭਾ ਜੀ ਨੂੰ ਮੇਰੇ ਤੇ ਪੂਰਾ ਭਰੋਸਾ ਸੀ ਤੇ ਉਹ ਕਹਿੰਦੇ ਸਨ ਕਿ ਜਿਸ ਤਰ੍ਹਾਂ ਤੈਨੂੰ ਠੀਕ ਲੱਗਦਾ ਹੈ, ਤੂੰ ਕਰ।

ਇੱਕ ਰਾਤ ਭਾ ਜੀ ਪਾਣੀ ਪੀਣ ਲਈ ਉੱਠੇ ਤੇ ਮੈਨੂੰ ਕਹਿੰਦੇ, "ਦਰਸ਼, ਮੈਂ ਤੇਰੇ ਨਾਲ ਇੱਕ ਗੱਲ ਕਰਨੀ ਹੈ, ਜੋ ਮੈਂ ਕਦੇ ਕਿਸੇ ਨੂੰ ਨਹੀਂ ਕਹੀ।" ਮੈਂ ਕਿਹਾ, "ਦੱਸੋ।" ਉਹ ਕਹਿੰਦੇ, "ਮੈਨੂੰ ਤੇਰੀ ਮਾਂ ਦੀ ਬੜੀ ਯਾਦ ਆਉਂਦੀ ਹੈ, ਬੜੀ ਦੇਰ ਹੋ ਗਈ ਹੈ ਮਿਲਿਆਂ ਨੂੰ।" ਇਹ ਗੱਲ ਸੁਣ ਕੇ ਮੇਰਾ ਵੀ ਮਨ ਬੜਾ ਉਦਾਸ ਹੋਇਆ। ਮੈਂ ਪਰਵਾਰ ਨਾਲ ਸਲਾਹ ਕਰ ਕੇ ਲੁਧਿਆਣੇ ਜਾਣ ਦੀਆਂ ਤਿਆਰੀਆਂ ਕਰ ਲਈਆਂ। ਮੇਰੇ ਫੁਫੜ ਜੀ ਸ. ਤਰਲੋਚਨ ਸਿੰਘ ਮਠਾੜੂ ਹੋਰਾਂ ਨੇ ਆਪਣੀ ਗੱਡੀ ਅਤੇ ਡਰਾਈਵਰ ਭੇਜ ਦਿੱਤਾ ਤੇ ਅਸੀਂ ਲੁਧਿਆਣੇ ਪਹੁੰਚ ਗਏ। ਉਸ ਵੇਲੇ ਭਾ ਜੀ ਲਈ ਗੱਡੀ ਵਿੱਚ ਬੈਠਣਾ ਜਾਂ ਬਾਹਰ ਨਿਕਲਣਾ ਬੜਾ ਔਖਾ ਸੀ। ਜਦੋਂ ਅਸੀਂ ਲੁਧਿਆਣੇ ਪਹੁੰਚੇ, ਮੰਮੀ ਦੇ ਚਿਹਰੇ ਤੇ ਕੋਈ ਖੁਸ਼ੀ ਜਾਂ ਹੈਰਾਨੀ ਨਹੀਂ ਹੋਈ ਸਾਨੂੰ ਵੇਖ ਕੇ, ਉਹ ਆਪਣੀ ਹੀ ਦੁਨੀਆ ਵਿੱਚ ਰਹਿੰਦੇ ਸਨ।

ਇਸ ਦੌਰਾਨ ਵਰਿਆਮ ਹਰ ਮਹੀਨੇ ਨਿਕਲਦਾ ਰਿਹਾ– ਮਾਸੜ ਜੀ– ਤਾਰਾ ਸਿੰਘ ਅਨਜਾਣ, ਚਾਚਾ ਜੀ, ਰਾਣਾ, ਰਾਜੀ ਅਤੇ ਬਲਦੇਵ ਜੀ ਦੀ ਮਦਦ ਨਾਲ।

ਥੋੜ੍ਹੇ ਦਿਨ ਲੁਧਿਆਣੇ ਰਹਿ ਕੇ ਅਸੀਂ ਸ੍ਰੀ ਭੈਣੀ ਸਾਹਿਬ ਚਲੇ ਗਏ। ਸਤਿਗੁਰੂ ਜੀ ਦੇ ਹੁਕਮ ਨਾਲ ਸੇਵਕ ਕਰਤਾਰ ਸਿੰਘ ਨੇ ਸਾਡੇ ਲਈ ਬਜ਼ੁਰਗਾਂ ਦੇ ਡੇਰੇ ਵਿੱਚ ਕਮਰਾ ਤਿਆਰ ਕੀਤਾ ਹੋਇਆ ਸੀ। ਸਤਿਗੁਰੂ ਜੀ ਅਤੇ ਮਾਤਾ ਚੰਦ ਕੌਰ ਜੀ ਦੀ ਆਗਿਆ ਅਨੁਸਾਰ ਸਾਰੇ ਬੜਾ ਧਿਆਨ ਰੱਖਦੇ ਸਨ। ਜਦੋਂ ਸਭ ਸੈੱਟ ਹੋ ਗਿਆ ਤਾਂ ਭਾ ਜੀ ਦੀ ਫਿਜ਼ਿਉਥੀਰਾਪੀ ਸ਼ੁਰੂ ਹੋ ਗਈ। ਉਹਨਾਂ ਦੀ ਰੀੜ੍ਹ ਦੀ ਹੱਡੀ ਵਿੱਚ ਕਾਫੀ ਤਕਲੀਫ ਸੀ। ਉਹਨਾਂ ਦਾ ਪਹਿਲਾਂ ਤੋਂ ਹੀ ਇਲਾਜ ਸਤਿਗੁਰੂ ਪਰਤਾਪ ਸਿੰਘ ਹਸਪਤਾਲ ਲੁਧਿਆਣਾ ਤੋਂ ਡਾ. ਭਾਟੀਆ ਕੋਲੋਂ ਚਲ ਰਿਹਾ ਸੀ।

ਬਜ਼ੁਰਗਾਂ ਦੇ ਡੇਰੇ ਵਿੱਚ ਤਕਰੀਬਨ ਸਾਰਿਆਂ ਨਾਲ ਮੇਰੀ ਜਾਣ ਪਹਿਚਾਣ ਤੇ ਦੋਸਤੀ ਹੋ ਗਈ ਸੀ। ਸਾਰੇ ਬੜੀ ਮਦਦ ਕਰਦੇ ਸਨ। ਸਤਿਗੁਰੂ ਜੀ ਦੀ ਅਪਾਰ ਕਿਰਪਾ ਨਾਲ ਬਜ਼ੁਰਗਾਂ ਦੀ ਸੇਵਾ ਸੰਭਾਲ ਤੇ ਇਲਾਜ ਹੋ ਰਿਹਾ ਸੀ। ਬੀਬੀ ਅਮਨ ਕੌਰ ਮੇਰੀ ਸਹੇਲੀ ਬਣ ਗਈ ਸੀ। ਸਾਡਾ ਕਮਰਾ ਉਸ ਦੇ ਘਰ ਦੇ ਸਾਹਮਣੇ ਸੀ ਤੇ ਮੈਂ ਕਦੀ ਵੀ ਕੋਈ ਜ਼ਰੂਰਤ ਹੋਵੇ ਉਹਦੇ ਘਰ ਚਲੀ ਜਾਣਾ। ਸ੍ਰ. ਪ੍ਰੀਤਮ ਸਿੰਘ ਕਵੀ ਜੀ ਦਾ ਘਰ ਵੀ ਨਾਲ ਹੀ ਸੀ। ਉਹਨਾਂ ਦੇ ਪਰਵਾਰ ਨਾਲ ਵੀ ਮੇਰਾ ਮੇਲ ਜੋਲ ਹੋ ਗਿਆ। ਮਾਤਾ ਜੀ ਪੰਜੀਰੀ ਬਣਾ ਕੇ ਸਭ ਨੂੰ ਵੰਡਦੇ ਸਨ। ਕਦੀ ਕਦੀ ਗਰਮ ਜਲੇਬੀਆਂ, ਖੀਰ ਤੇ ਪਕੌੜੇ ਵੀ ਵਰਤਾਏ ਜਾਣੇ। ਭਾ ਜੀ ਨੇ ਸਭ ਕੁਝ ਬੜੇ ਸੁਆਦ ਨਾਲ ਛਕਣਾ। ਉਸ ਵੇਲੇ ਮੈਂ ਵੀ ਉਹਨਾਂ ਨੂੰ ਆਪਣੇ ਹੱਥੀਂ ਸਭ ਖਵਾਉਂਦੀ ਸੀ।

ਸਤਿਗੁਰੂ ਜੀ ਵੀ ਭਾ ਜੀ ਦੀ ਖਬਰ ਲੈਣ ਆਉਂਦੇ ਸਨ। ਇਕ ਦਿਨ ਭਾ ਜੀ ਨੇ ਅਰਜ ਕੀਤੀ ਕਿ ਮੇਰੇ ਕੋਲੋਂ ਵਰਿਆਮ ਨਹੀਂ ਚਲਣਾ ਤੇ ਮੈਂ ਇਸ ਨੂੰ ਬੰਦ ਕਰਨਾ ਚਾਹੁੰਦਾ ਹਾਂ। ਗੁਰੂ ਜੀ ਨੇ ਹੁਕਮ ਕੀਤਾ ਕਿ ਵਰਿਆਮ ਚਲੇਗਾ, ਬੰਦ ਨਹੀਂ ਹੋਵੇਗਾ। ਸਤਿਗੁਰੂ ਜੀ ਨੇ ਭਾ ਜੀ ਨੂੰ ਪੁਛਿਆ ਕਿ ਤੁਸੀਂ ਜੰਗਲ ਜਾਣਾ ਤੇ ਇਸਨਾਨ ਕਿਵੇਂ ਕਰਦੇ ਹੋ ਤਾਂ ਭਾ ਜੀ ਨੇ ਮੇਰੇ ਵਲ ਇਸ਼ਾਰਾ ਕਰ ਕੇ ਕਿਹਾ ਕਿ ਦਰਸ਼ ਬੜੇ ਤਰੀਕੇ ਨਾਲ ਸਾਂਭ ਲੈਂਦੀ ਹੈ। ਮੈਨੂੰ ਲਗਦਾ ਹੈ ਕਿ ਮੈਂ ਤਿੰਨ ਹਫਤਿਆਂ ਵਿੱਚ ਆਪਣੇ ਪਿਉ ਨਾਲ ਸਾਰੀ ਉਮਰ ਦਾ ਸਮਾਂ ਬਿਤਾ ਲਿਆ ਸੀ।

ਮੈਨੂੰ ਯਾਦ ਹੈ ਇਕ ਵਾਰੀ ਭਾ ਜੀ ਨੂੰ ਸੇਵਾਦਾਰ ਵਹੀਲ ਚੇਅਰ ਤੇ ਦੁਪਹਿਰ ਦੇ ਨਿਤਨੇਮ ਤੇ ਲੈ ਕੇ ਗਏ ਤੇ ਸਤਿਗੁਰੂ ਜੀ ਨੇ ਸੰਤ ਰਣਜੀਤ ਸਿੰਘ ਜੀ ਨੂੰ ਕਿਹਾ ਕਿ ਵਰਿਆਮ ਜੀ ਦੇ ਪੈਰ ਅਤੇ ਫੁਟ ਪਲੇਟਾਂ ਠੀਕ ਕਰੋ।

ਇਸੇ ਦੌਰਾਨ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿੱਚ ਸੰਗੀਤ ਸੰਮੇਲਨ ਹੋਇਆ। ਸਤਿਗੁਰੂ ਜੀ ਨੇ ਸੇਵਕ ਨੂੰ ਵਿਸ਼ੇਸ਼ ਹੁਕਮ ਕੀਤਾ ਕਿ ਵਰਿਆਮ ਜੀ ਨੂੰ



*ਸਤਿਗੁਰੂ ਜੀ ਵਰਿਆਮ ਜੀ ਦਾ ਹਾਲ-ਚਾਲ ਪੁੱਛਦੇ ਹੋਏ- ਨਾਲ ਵੱਡੀ ਸਪੁੱਤਰੀ ਅਤੇ ਸੇਵਕ।*

ਸਭ ਤੋਂ ਅੱਗੇ ਬਿਠਾਉਣਾ ਹੈ। ਮਾਤਾ ਜੀ ਨੇ ਕੇਵਲ ਸਿੰਘ ਦੀ ਡਿਊਟੀ ਲਗਾ ਦਿੱਤੀ। ਭੈਣੀ ਸਾਹਿਬ ਵਿੱਚ ਸਾਰਾ ਸਮਾਂ ਕਿਵੇਂ ਲੰਘ ਗਿਆ, ਪਤਾ ਹੀ ਨਹੀਂ ਚਲਿਆ। ਉਸ ਸਮੇਂ ਮੈਂ ਮੰਮੀ ਨਾਲ ਬਹੁਤ ਘੱਟ ਸਮਾਂ ਬਿਤਾਇਆ, ਕਿਉਂਕਿ ਉਹ ਲੁਧਿਆਣੇ ਮੇਰੀ ਭੈਣ ਕੋਲ ਸਨ। ਜਦੋਂ ਮੈਂ ਯੂ.ਕੇ. ਵਾਪਿਸ ਜਾਣਾ ਸੀ, ਭਾ ਜੀ ਬਹੁਤ ਉਦਾਸ ਹੋ ਗਏ ਸਨ। ਮੈਂ ਉਹਨਾਂ ਨੂੰ ਕਿਹਾ ਕਿ ਅਸੀਂ ਇੰਡੀਆ ਆਉਂਦੇ ਰਿਹਾ ਕਰਾਂਗੇ, ਪਰ ਉਹਨਾਂ ਨੂੰ ਪਤਾ ਸੀ ਕਿ ਐਨੀ ਦੂਰੋਂ ਐਨਾ ਪੈਸਾ ਖਰਚ ਕੇ ਆਉਣਾ ਕੋਈ ਸੌਖਾ ਨਹੀਂ ਹੈ। ਉਹਨਾਂ ਲਈ ਪਰਵਾਰ ਦਾ ਵਿਛੋੜਾ ਬੜਾ ਕਠਿਨ ਸੀ। ਉਹ ਕਹਿੰਦੇ ਸਨ ਸਤਿਗੁਰੂ ਰਾਮ ਸਿੰਘ ਜੀ ਨੂੰ ਸੰਗਤ ਦਾ ਵਿਛੋੜਾ ਸਹਿਣਾ ਪਿਆ, ਮੈਂ ਪਰਵਾਰ ਦਾ ਵਿਛੋੜਾ ਨਹੀਂ ਸਹਿ ਸਕਦਾ।

31 ਦਸੰਬਰ 2015 ਨੂੰ ਭਾ ਜੀ ਨੂੰ ਬੇਹੋਸ਼ੀ ਦੀ ਹਾਲਤ ਵਿੱਚ ਸਤਿਗੁਰੂ ਪਰਤਾਪ ਸਿੰਘ ਹਸਪਤਾਲ ਲੁਧਿਆਣਾ ਵਿਖੇ ਦਾਖਲ ਕਰਵਾਇਆ ਗਿਆ, ਜਿੱਥੇ ਉਹ 14 ਮਹੀਨੇ ਇਸੇ ਹਾਲਤ ਵਿੱਚ ਰਹੇ। ਇਹ ਖਬਰ ਸੁਣ ਕੇ ਸਭ ਤੋਂ ਪਹਿਲਾਂ ਮੇਰੇ ਪਤੀ ਇੰਡੀਆ ਪਹੁੰਚ ਗਏ ਤੇ ਬਾਅਦ ਵਿੱਚੋਂ ਅਸੀਂ ਦੋਨੋਂ ਭੈਣਾਂ ਵੀ ਆ ਗਈਆਂ। ਉਹਨਾਂ ਦੀ ਹਾਲਤ ਵੇਖ ਕੇ ਬਹੁਤ ਤਕਲੀਫ ਹੋਈ। ਉਹਨਾਂ ਦੀ ਇਹ ਹਾਲਤ ਵੇਖ ਕੇ ਅਸੀਂ ਤਿੰਨਾਂ ਭੈਣਾਂ ਨੇ ਹਸਪਤਾਲ ਵਿੱਚ ਭਾ ਜੀ ਦੇ ਬੈਡ ਕੋਲ ਖਲੋ ਕੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਇਹਨਾਂ ਦੀ ਕਸ਼ਟ ਨਿਵਰਤੀ ਦੀ ਅਰਦਾਸ ਕੀਤੀ।

ਅਸੀਂ ਸਤਿਗੁਰੂ ਜੀ ਨੂੰ ਅਰਜ ਕੀਤੀ ਕਿ ਅੱਗੇ ਇਹਨਾਂ ਦੀ ਸਿਹਤ ਸੰਭਾਲ ਲਈ ਘਰ ਲੈ ਜਾਈਏ ਜਾਂ ਸ੍ਰੀ ਭੈਣੀ ਸਾਹਿਬ ਤਾਂ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਵਰਿਆਮ ਜੀ ਨੂੰ ਹਸਪਤਾਲ ਹੀ ਰਹਿਣ ਦਿਉ ਕਿਉਂਕਿ ਇੱਥੇ ਹੀ ਇਹਨਾਂ ਦੀ ਚੰਗੀ ਤਰ੍ਹਾਂ ਨਾਲ ਕੇਅਰ ਹੋ ਸਕਦੀ ਹੈ।

ਸਤਿਗੁਰੂ ਬੇਅੰਤ ਹੈ। ਉਸ ਦੀਆਂ ਰਮਜ਼ਾਂ ਉਹ ਹੀ

ਜਾਣਦਾ ਹੈ। ਉਹਨਾਂ ਨੇ ਭਾ ਜੀ ਦੀ ਸਾਰੀ ਜ਼ਿੰਮੇਵਾਰੀ ਆਪ ਲੈ ਲਈ ਤੇ ਸਾਨੂੰ ਬੇਫ਼ਿਕਰ ਕਰ ਦਿੱਤਾ ਅਤੇ ਸਾਨੂੰ ਹੁਕਮ ਕਰ ਦਿੱਤਾ ਕਿ ਤੁਸੀਂ ਵਾਪਿਸ ਯੂ.ਕੇ. ਚਲੇ ਜਾਉ। ਮੈਂ ਵਰਿਆਮ ਜੀ ਦਾ ਧਿਆਨ ਰਖਾਂਗਾ।

ਇਸ ਦੌਰਾਨ ਮੰਮੀ ਦੀ ਸਿਹਤ ਬਹੁਤ ਹੀ ਮਾੜੀ ਹੋ ਗਈ। ਖਾਣਾ ਪੀਣਾ ਵੀ ਬਹੁਤ ਘੱਟ ਗਿਆ ਸੀ। ਉਹ ਕਹਿੰਦੇ ਕੁਝ ਨਹੀਂ ਸਨ, ਪਰ ਮਹਿਸੂਸ ਤਾਂ ਜ਼ਰੂਰ ਕਰਦੇ ਹੋਣਗੇ ਕਿ ਅਸੀਂ ਦੋਨੋਂ ਭੈਣਾਂ ਤੇ ਵੱਡਾ ਜਵਾਈ ਤੇ ਹੋਰ ਰਿਸ਼ਤੇਦਾਰ ਦਾ ਇੱਥੇ ਆਉਣਾ ਜਾਣਾ ਕਿਉਂ ਲੱਗਾ ਹੋਇਆ ਹੈ। ਕਿਉਂਕਿ ਜਿਹੜਾ ਵੀ ਭਾ ਜੀ ਦਾ ਪਤਾ ਲੈਣ ਹਸਪਤਾਲ ਆਉਂਦਾ, ਉਹ ਘਰ ਮੰਮੀ ਨੂੰ ਜ਼ਰੂਰ ਵੇਖਣ ਆਉਂਦਾ ਸੀ। ਫੇਰ ਇਕ ਦਿਨ ਮੰਮੀ ਨੇ ਮੇਰੇ ਵਲ ਇਸ ਤਰ੍ਹਾਂ ਵੇਖਿਆ, ਜਿਵੇਂ ਪੁੱਛ ਰਹੇ ਹੋਣ, ਦਰਸ਼ ਤੁਸੀਂ ਸਾਰੇ ਇੱਥੇ ਕਿਉਂ ਇੱਕਠੇ ਹੋਏ ਹੋ, ਭਾ ਜੀ ਨੂੰ ਕੀ ਹੋਇਆ ਹੈ, ਉਹ ਠੀਕ ਤੇ ਹਨ, ਤੁਸੀਂ ਮੇਰੇ ਕੋਲੋਂ ਕੀ ਲੁਕੋ ਰਹੇ ਹੋ ?

ਇਕ ਸਵੇਰ ਅਸੀਂ ਆਸਾ ਜੀ ਦੀ ਵਾਰ ਤੋਂ ਬਾਅਦ ਮਾਤਾ ਚੰਦ ਕੌਰ ਜੀ ਦੇ ਦਰਸ਼ਨ ਕਰਨ ਗਏ। ਮਾਤਾ ਜੀ ਨੇ ਸਾਨੂੰ ਬੜੇ ਪਿਆਰ ਨਾਲ ਪਰਸ਼ਾਦਾ ਛਕਾਇਆ। ਜਦੋਂ ਅਸੀਂ ਵਾਪਿਸ ਆਉਣ ਦੀ ਆਗਿਆ ਲਈ ਤਾਂ ਮਾਤਾ ਜੀ ਨੇ ਹੁਕਮ ਕੀਤਾ ਕਿ ਕਲ ਨੂੰ ਸਰੀਰ ਇੱਥੇ ਲੈ ਕੇ ਆਉਣਾ ਹੈ, ਸ੍ਰੀ ਭੈਣੀ ਸਾਹਿਬ। ਅਸੀਂ ਇੱਕ ਦੂਜੇ ਵੱਲ ਵੇਖਿਆ ਤੇ ਸੋਚਿਆ ਕਿ ਮਾਤਾ ਜੀ ਨੇ ਭਾ ਜੀ ਵੱਲ ਇਸ਼ਾਰਾ ਕੀਤਾ ਹੋਣਾ ਹੈ। ਉਸੇ ਦਿਨ ਹੀ ਮੰਮੀ ਜ਼ਿਆਦਾ ਢਿੱਲੇ ਹੋ ਗਏ, ਹੱਥ ਪੈਰ ਵੀ ਠੰਡੇ ਹੋ ਗਏ। ਰਾਜੀ ਨੇ ਜਦੋਂ ਚੈੱਕ ਕੀਤਾ ਤਾਂ ਕੁਝ ਠੀਕ ਨਹੀਂ ਲੱਗਿਆ। ਉਸਨੇ ਆਪਣੇ ਡਾਕਟਰ ਮਿੱਤਰਾਂ ਨੂੰ ਵੀ ਬੁਲਾ ਲਿਆ ਕਿਉਂਕਿ ਮੰਮੀ ਹਸਪਤਾਲ ਜਾਣ ਦੀ ਹਾਲਤ ਵਿੱਚ ਨਹੀਂ ਸਨ। ਉਹਨਾਂ ਦੀ ਨਬਜ਼ ਅਤੇ ਸਾਹ ਹੌਲੀ ਹੌਲੀ ਚਲ ਰਹੇ ਸਨ, ਪਰ ਚਿਹਰਾ ਸ਼ਾਂਤ ਸੀ, ਕੋਈ ਤਕਲੀਫ ਨਹੀਂ ਸੀ। ਉਹ ਕੁਝ ਪਲਾਂ ਦੇ ਹੀ ਮਹਿਮਾਨ ਸਨ। ਮੈਂ ਮੰਮੀ ਕੋਲ ਬੈਠੀ ਪਾਠ ਕਰ ਰਹੀ ਸੀ ਕਿ ਉਹਨਾਂ ਦੇ ਸਵਾਸ ਪੂਰੇ ਹੋ ਗਏ। ਅਗਲੇ ਦਿਨ ਅਸੀਂ ਮੰਮੀ ਦੇ ਸਰੀਰ ਨੂੰ ਸ੍ਰੀ ਭੈਣੀ ਸਾਹਿਬ ਲੈ ਗਏ ਅਤੇ ਮਾਤਾ ਜੀ ਦੀ ਹਜ਼ੂਰੀ ਵਿੱਚ ਮੰਮੀ ਦਾ ਸਸਕਾਰ ਹੋ ਗਿਆ। ਤਿੰਨ ਦਿਨਾਂ ਬਾਅਦ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਮੰਮੀ ਦਾ ਭੋਗ ਪੈ ਗਿਆ। ਇਹ ਸੋਚ ਕੇ ਮਨ ਬੜਾ ਖਰਾਬ ਹੁੰਦਾ ਹੈ ਕਿ ਜਗਦੀਸ਼ ਸਿੰਘ ਦੀ ਜੀਵਨ ਸਾਥਣ ਬਖਸ਼ੀਸ਼ ਕੌਰ, ਜਿਹੜੀ ਹਰ ਵੇਲੇ ਅੱਗੇ ਪਿੱਛੇ ਘੁੰਮਦੀ ਰਹਿੰਦੀ ਸੀ, ਇਸ ਸੰਸਾਰ ਵਿੱਚੋਂ ਚਲੀ ਗਈ ਅਤੇ ਇੱਕੋ ਸ਼ਹਿਰ ਵਿੱਚ ਰਹਿੰਦੇ ਹੋਏ ਵੀ ਭਾ ਜੀ ਨੂੰ ਇਸ ਦੀ ਖ਼ਬਰ ਨਹੀਂ ਸੀ।

ਅਸੀਂ ਸਾਰੇ ਪਰਵਾਰ ਨੇ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਇਹ ਭਾਣਾ ਮੰਨ ਲਿਆ। ਸਾਡੀ ਮੰਮੀ ਨੇ ਕਦੀ ਕਹਿਣਾ ਕਿ ਪਤਾ ਨਹੀਂ, ਜਦੋਂ ਮੈਂ ਮਰਨਾ ਹੈ ਉਦੋਂ ਮੇਰੇ ਬੱਚੇ ਕੋਲ ਹੋਣਗੇ ਕਿ ਨਹੀਂ, ਪਰ ਅੰਤਮ ਵੇਲੇ ਅਸੀਂ ਤਿੰਨੋਂ ਭੈਣਾਂ, ਮੇਰੇ ਪਤੀ, ਭੂਆ ਜੀ, ਫੁੱਫੜ ਜੀ ਅਤੇ ਰਾਜੀ ਦੀਆਂ ਸਹੇਲੀਆਂ ਉਹਨਾਂ ਕੋਲ ਹੀ ਸਨ। ਅਸੀਂ ਭਾ ਜੀ ਕਰਕੇ ਹੀ ਇੱਥੇ ਆਏ ਸੀ।

ਮੰਮੀ ਦੇ ਭੋਗ ਤੋਂ ਬਾਅਦ ਕੁਝ ਦਿਨ ਇੰਡੀਆ ਰਹਿ ਕੇ ਅਸੀਂ ਵਾਪਿਸ ਯੂ.ਕੇ. ਆ ਗਏ। ਭਾ ਜੀ ਦੀ ਹਾਲਤ ਉਸੇ ਤਰ੍ਹਾਂ ਹੀ ਬਣੀ ਹੋਈ ਸੀ। ਅਖੀਰ 4 ਮਾਰਚ 2017 ਨੂੰ ਭਾ ਜੀ ਸਾਨੂੰ ਸਦੀਵੀ ਵਿਛੋੜਾ ਦੇ ਗਏ। 11 ਮਾਰਚ, ਹੋਲੇ ਦੇ ਮੇਲੇ ਤੋਂ ਪਹਿਲਾਂ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿੱਚ ਬਹੁਤ ਵੱਡਾ ਸ਼ਰਧਾਂਜਲੀ ਸਮਾਗਮ ਹੋਇਆ ਜਿਸ ਵਿੱਚ ਵੱਡੇ ਵੱਡੇ ਲੇਖਕਾਂ ਨੇ ਭਾ ਜੀ ਨੂੰ ਸ਼ਰਧਾਂਜਲੀ ਦਿੱਤੀ। ਉਪਰੰਤ ਪਾਠ ਦਾ ਭੋਗ ਅਤੇ ਅੰਤਿਮ ਅਰਦਾਸ ਹੋਈ।

ਭਾ ਜੀ ਬਹੁਤ ਕਿਸਮਤ ਵਾਲੇ ਸਨ ਕਿ ਉਹਨਾਂ ਦੇ ਸਾਰੇ ਕਾਰਜ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਤਿਗੁਰੂ ਉਦੈ ਸਿੰਘ ਜੀ ਨੇ ਆਪ ਸੰਪੂਰਨ ਕੀਤੇ। ਉਹਨਾਂ ਦੇ ਭੈਣ ਭਰਾਵਾਂ ਨੇ ਉਹਨਾਂ ਦਾ ਬਹੁਤ ਖਿਆਲ ਰਖਿਆ ਤੇ ਉਹਨਾਂ ਦੇ ਤਿੰਨਾਂ ਜਵਾਈਆਂ ਨੇ ਪੁੱਤਰਾਂ ਨਾਲੋਂ ਵੀ ਜ਼ਿਆਦਾ ਪਿਆਰ ਦਿੱਤਾ। ਖਾਸ ਕਰ ਕੇ ਮੈਂ ਆਪਣੀ ਛੋਟੀ ਭੈਣ ਅਤੇ ਉਸ ਦੇ ਪਤੀ ਤੇ ਬੱਚਿਆਂ ਦਾ ਧੰਨਵਾਦ ਕਰਦੀ ਹਾਂ, ਜਿਹਨਾਂ ਨੇ ਮੰਮੀ ਅਤੇ ਭਾ ਜੀ ਦੀ ਤਨ-ਮਨ ਨਾਲ ਸੇਵਾ ਕੀਤੀ। ਸਭ ਤੋਂ ਜ਼ਿਆਦਾ ਮੈਂ ਮਾਸੜ ਜੀ (ਤਾਰਾ ਸਿੰਘ ਅਨਜਾਣ ਜੀ) ਦੀ ਸ਼ੁਕਰਗੁਜ਼ਾਰ ਹਾਂ, ਜਿਹਨਾਂ ਨੇ ਮੇਰੀ ਭੈਣ ਦਾ ਬਾਪ ਵਾਂਗ ਸਾਥ ਦਿੱਤਾ। ਉਹ ਆਪ ਵੀ ਪਿਛਲੇ ਦੋ ਸਾਲ ਤੋਂ ਫੇਫੜਿਆਂ ਦੀ ਬਿਮਾਰੀ ਨਾਲ ਜੂਝ ਰਹੇ ਸਨ, ਪਰ ਫਿਰ ਵੀ ਵਰਿਆਮ ਦੀ ਸੰਪਾਦਨਾ ਕਰ ਰਹੇ ਸਨ। ਭਾ ਜੀ ਦੇ ਜਾਣ ਦਾ ਉਹਨਾਂ ਨੂੰ ਬਹੁਤ ਸਦਮਾ ਲੱਗਾ ਜਿਸ ਨਾਲ ਉਹਨਾਂ ਦੀ ਹਿੰਮਤ ਟੁੱਟ ਗਈ ਤੇ ਇੱਕ ਸਾਲ ਬਾਅਦ ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ।

ਮੈਂ ਕੁਝ ਕੁ ਯਾਦਾਂ ਸਾਂਝੀਆਂ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਤਰ੍ਹਾਂ ਦੀਆਂ ਹੋਰ ਵੀ ਬਹੁਤ ਸਾਰੀਆਂ ਯਾਦਾਂ ਹਨ ਜੋ ਬਿਆਨ ਨਹੀਂ ਹੋ ਸਕੀਆਂ। ਭਾ ਜੀ ਨੂੰ ਸਾਥੋਂ ਵਿਛੜਿਆਂ ਪੰਜ ਸਾਲ ਹੋ ਗਏ ਹਨ ਪਰ ਉਹਨਾਂ ਦੀਆਂ ਸਿੱਖਿਆਵਾਂ ਅਤੇ ਯਾਦਾਂ ਦੀ ਖ਼ੁਸ਼ਬੋ ਹਮੇਸ਼ਾ ਹੀ ਸਾਡੇ ਜੀਵਨ ਨੂੰ ਮਹਿਕਾਉਂਦੀ ਰਹੇਗੀ।

ਸੰਪਰਕ: +447972171230



# ਮੁਹੱਬਤਾਂ ਦੇ ਭਰ ਵਗਦੇ ਦਰਿਆ ਸਨ...
# ਸ੍ਰ. ਜਗਦੀਸ਼ ਸਿੰਘ ਜੀ ਵਰਿਆਮ !

*-ਤ੍ਰੈਲੋਚਨ ਲੋਚੀ*

ਇਸ ਧਰਤੀ 'ਤੇ ਹਜ਼ਾਰਾਂ ਹੀ ਲੋਕ ਆਉਂਦੇ ਤੇ ਆਪੋ ਆਪਣੀ ਅਉਧ ਹੰਢਾ ਕੇ ਕਿਸੇ ਅਣਦਿੱਸਦੀ ਦੁਨੀਆ ਦੇ ਵਾਸੀ ਹੋ ਜਾਂਦੇ ਨੇ ਪਰ ਇਸ ਧਰਤੀ 'ਤੇ ਐਸੇ ਇਨਸਾਨ ਬਹੁਤ ਹੀ ਘੱਟ ਹੁੰਦੇ ਨੇ ਜੋ ਆਪਣੇ ਤੁਰ ਜਾਣ ਤੋਂ ਬਾਅਦ ਵੀ ਲੋਕਾਂ ਦੇ ਮਨਾਂ ਵਿੱਚ ਜਿਓਂਦੇ ਜਾਗਦੇ ਰਹਿੰਦੇ ਨੇ ਤੇ ਉਹਨਾਂ ਦੇ ਚੇਤਿਆਂ ਚੋਂ ਕਦੇ ਵੀ ਖਾਰਜ ਨਹੀਂ ਹੁੰਦੇ !

ਸ. ਜਗਦੀਸ਼ ਸਿੰਘ ਜੀ ਵਰਿਆਮ ਵੀ ਇੱਕ ਐਸੀ ਪਿਆਰੀ ਸ਼ਖ਼ਸੀਅਤ ਸਨ, ਜਿਹਨਾਂ ਨੂੰ ਸਾਡੇ ਤੋਂ ਵਿੱਛੜਿਆਂ ਅੱਜ ਭਾਵੇਂ ਪੰਜ ਸਾਲ ਹੋ ਗਏ ਨੇ ਪਰ ਉਹ ਅੱਜ ਵੀ ਸਾਡੇ ਮਨਾਂ ਵਿੱਚ, ਸਾਡੇ ਚੇਤਿਆਂ ਵਿੱਚ ਹਾਜ਼ਰ ਨਾਜ਼ਰ ਨੇ ਤੇ ਹਮੇਸ਼ਾ ਏਦਾਂ ਹੀ ਹਾਜ਼ਰ ਨਾਜ਼ਰ ਰਹਿਣਗੇ !

ਉਹਨਾਂ ਦੇ ਨੂਰਾਨੀ ਚਿਹਰੇ ਦੇ ਦੀਦਾਰ ਕਰਦਿਆਂ ਤੇ ਉਹਨਾਂ ਦੇ ਪਿਆਰੇ ਤੇ ਮਿੱਠੜੇ ਬੋਲ ਸੁਣਦਿਆਂ ਇੰਜ ਲੱਗਦਾ ਸੀ ਜਿਵੇਂ ਉਹਨਾਂ ਦੇ ਅੰਦਰ ਲੱਖਾਂ ਹੀ ਜੁਗਨੂੰਆਂ ਤੇ ਸਿਤਾਰਿਆਂ ਦਾ ਵਾਸ ਹੋਵੇ ! ਏਸੇ ਕਰਕੇ ਉਹਨਾਂ ਨੂੰ ਮਿਲਦਿਆਂ ਮੈਨੂੰ ਆਪਣੇ ਹੀ ਸ਼ਿਅਰ ਚੇਤੇ ਆ ਜਾਂਦੇ ਸਨ.......

ਤਾਂ ਹੀ ਤਾਂ ਓਥੇ ਉਜਿਆਰਾ ਰਹਿੰਦਾ ਏ !
ਓਥੇ ਕੋਈ ਸ਼ਖ਼ਸ ਪਿਆਰਾ ਰਹਿੰਦਾ ਏ !
ਉਜਲੇ ਬੋਲ ਜੋ ਬੋਲੇ , ਲਗਦੈ ਉਸ ਅੰਦਰ,
ਜਾਂ ਜੁਗਨੂੰ ਜਾਂ ਕੋਈ ਤਾਰਾ ਰਹਿੰਦਾ ਏ !

ਸਿਆਣਿਆਂ ਦਾ ਕਥਨ ਹੈ ਕਿ ਅਸਲ ਵਿੱਚ ਉਹੀਓ ਇਨਸਾਨ ਹੀ ਵੱਡਾ ਹੁੰਦਾ ਹੈ ਜੋ ਆਪਣੇ ਕੋਲ ਬੈਠੇ ਨਿੱਕਿਆਂ ਨੂੰ ਵੀ ਨਿੱਕਾ ਮਹਿਸੂਸ ਨਾ ਹੋਣ ਦੇਵੇ ਤੇ ਵਰਿਆਮ ਜੀ ਵਿੱਚ ਇਹ ਬਹੁਤ ਹੀ ਵੱਡਾ ਗੁਣ ਸੀ ! ਸੱਚਮੁੱਚ ਉਹਨਾਂ 'ਤੇ ਪ੍ਰਮਾਤਮਾ ਦੀ ਬਹੁਤ ਹੀ ਵੱਡੀ ਬਖਸ਼ਿਸ਼ ਸੀ ! ਉਹ ਪਹਿਲੀ ਮਿਲਣੀ ਵਿੱਚ ਹੀ ਕਿਸੇ ਨੂੰ ਆਪਣਾ ਬਣਾ ਲੈਂਦੇ ਸਨ ! ਉਹਨਾਂ ਦਾ ਦਰਵੇਸ਼ਾਂ ਜਿਹਾ ਸੁਭਾਅ ਤੇ ਨਿਮਰਤਾ ਬਹੁਤ ਹੀ ਟਾਵੇਂ ਲੋਕਾਂ ਦੇ ਹਿੱਸੇ ਆਉਂਦੀ ਹੈ ! ਅੱਜ ਦੇ ਵਕਤਾਂ ਵਿੱਚ ਜਦੋਂ ਕੁਝ ਲੋਕ ਨਿੱਕੀ ਜਿਹੀ ਪ੍ਰਾਪਤੀ 'ਤੇ ਹਉਮੈਂ ਦਾ ਟੋਕਰਾ ਸਿਰਾਂ 'ਤੇ ਟਿਕਾਅ ਲੈਂਦੇ ਨੇ ਪਰ ਇਸ ਦੇ ਉਲਟ ਵਰਿਆਮ ਜੀ ਨੂੰ ਮਿਲਣਾ ਤਪਦੇ ਮਾਰੂਥਲ ਵਿੱਚ ਠੰਡੀ ਮਿੱਠੀ ਹਵਾ ਦੇ ਬੁੱਲੇ ਵਾਂਗ ਸੀ ! ਕਿਸੇ ਮੁਕਾਮ ਤੇ ਬੈਠਾ ਕੋਈ ਇਨਸਾਨ ਏਨਾ ਨਿਮਰ ਹੋਵੇ, ਉਸ ਵਿੱਚ ਲੋਹੜਿਆਂ ਦੀ ਨਿਮਰਤਾ ਹੋਵੇ , ਆਪਣੀ ਧਰਤੀ ਤੇ ਆਪਣੀ ਮਿੱਟੀ ਨਾਲ ਗਹਿਰਾ ਜੁੜਿਆ ਹੋਵੇ ! ਸੱਚਮੁੱਚ ਮੇਰੇ ਲਈ ਇਹ ਕਿਸੇ ਚਮਤਕਾਰ ਤੋਂ ਘੱਟ ਨਹੀਂ !

ਆਪਣੀਆਂ ਇਹਨਾਂ ਖ਼ੂਬੀਆਂ ਕਰਕੇ ਹੀ ਉਹ ਮੇਰੇ ਮਨ ਵਿੱਚ ਬਹੁਤ ਹੀ ਗਹਿਰੇ ਵਸੇ ਹੋਏ ਨੇ !

ਕਾਫ਼ੀ ਦੇਰ ਪਹਿਲਾਂ ਦੀ ਗੱਲ ਹੈ, ਭੈਣੀ ਸਾਹਿਬ ਵਿਖੇ ਇੱਕ ਕਵੀ ਦਰਬਾਰ ਹੋ ਰਿਹਾ ਸੀ । ਸਤਿਗੁਰੂ ਜਗਜੀਤ ਸਿੰਘ ਜੀ ਤੇ ਸਰਦਾਰ ਜਗਦੀਸ਼ ਸਿੰਘ ਵਰਿਆਮ ਜੀ ਵੀ ਸਟੇਜ ਤੇ ਹਾਜ਼ਰ ਸਨ । ਹਜ਼ਾਰਾਂ ਦੀ ਗਿਣਤੀ ਵਿੱਚ, ਚਿੱਟੇ ਚਿੱਟੇ ਬਾਣਿਆਂ ਵਿਚ ਸਜੀ ਸੰਗਤ ਇਸ ਕਵੀ ਦਰਬਾਰ ਨੂੰ ਬਹੁਤ ਹੀ ਮੁਹੱਬਤ ਨਾਲ ਮਾਣ ਰਹੀ ਸੀ । ਇਸ ਸਮਾਗਮ ਵਿੱਚ ਸੁਰਜੀਤ ਪਾਤਰ ਜੀ, ਗੁਰਭਜਨ ਗਿੱਲ ਜੀ, ਰਵਿੰਦਰ ਭੱਠਲ ਜੀ ,ਸੁਖਵਿੰਦਰ ਅੰਮ੍ਰਿਤ ਤੇ ਮਨਜਿੰਦਰ ਧਨੋਆ ਤੋਂ ਇਲਾਵਾ ਹੋਰ ਵੀ ਬਹੁਤ ਹੀ ਉੱਚ ਕੋਟੀ ਦੇ ਕਵੀ ਸ਼ਾਮਲ ਸਨ। ਇਸ ਕਵੀ ਦਰਬਾਰ ਵਿੱਚ ਮੈਂ ਆਪਣੀ ਗ਼ਜ਼ਲ ...

ਜ਼ਾਲਮ ਕਹਿਣ ਬਲਾਵਾਂ ਹੁੰਦੀਆਂ !
ਕੁੜੀਆਂ ਤਾਂ ਕਵਿਤਾਵਾਂ ਹੁੰਦੀਆਂ !

ਤਰੰਨੁਮ ਵਿਚ ਪੇਸ਼ ਕੀਤੀ ਤਾਂ ਸਰੋਤਿਆਂ ਦੇ ਨਾਲ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਤੇ ਸਰਦਾਰ ਜਗਦੀਸ਼ ਸਿੰਘ ਵਰਿਆਮ ਜੀ ਵੀ ਮੇਰੀ ਇਸ ਗ਼ਜ਼ਲ ਨੂੰ ਬਹੁਤ ਹੀ ਪਿਆਰ ਨਾਲ ਮਾਣ ਰਹੇ ਸਨ। ਸਮਾਗਮ ਤੋਂ ਬਾਅਦ ਵਰਿਆਮ ਜੀ ਨੇ ਜਿਹੜੀ ਨਿੱਘੀ ਗਲਵੱਕੜੀ ਵਿੱਚ ਮੈਨੂੰ ਭਰਿਆ ਸੀ ,ਉਸ ਦਾ ਨਿੱਘ ਅੱਜ ਵੀ ਮੇਰੇ ਨਾਲ ਨਾਲ ਹੈ।

ਉਸ ਤੋਂ ਕੁਝ ਚਿਰ ਬਾਅਦ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਇਲੈਕਸ਼ਨ ਸਨ । ਉਸ ਇਲੈਕਸ਼ਨ ਵਿੱਚ ਭਾ ਜੀ ਗੁਰਭਜਨ ਗਿੱਲ ਪ੍ਰਧਾਨ ਦੀ ਚੋਣ ਲੜ ਰਹੇ ਸਨ । ਉਸ ਸਬੰਧ ਵਿੱਚ ਅਸੀਂ ਸਾਰੇ ਉਹਨਾਂ ਦਾ ਅਸ਼ੀਰਵਾਦ ਲੈਣ ਲਈ ਉਹਨਾਂ ਦੇ ਘਰ ਜਲੰਧਰ ਗਏ ਤਾਂ ਸਾਨੂੰ ਸਾਰਿਆਂ ਨੂੰ ਦੇਖ ਕੇ ਉਹਨਾਂ ਦਾ ਚਾਅ ਦੇਖਣ ਵਾਲਾ ਸੀ । ਮੈਨੂੰ ਦੇਖਦਿਆਂ ਹੀ ਕਹਿਣ ਲੱਗੇ,"ਕਾਕਾ ਲੋਚੀ ! ਚਾਹ ਪਾਣੀ ਤੈਨੂੰ ਫਿਰ ਪਿਲਾਵਾਂਗੇ,

ਪਹਿਲਾਂ ਉਹ ਗ਼ਜ਼ਲ ਸੁਣਾ, ਜਿਹੜੀ ਤੂੰ ਭੈਣੀ ਸਾਹਿਬ ਵਿਖੇ ਸੁਣਾਈ ਸੀ।" ਉਹਨਾਂ ਦੀ ਇਹ ਮੁਹੱਬਤ ਦੇਖ ਕੇ ਮੇਰਾ ਸਿਰ ਆਪ ਮੁਹਾਰੇ ਉਹਨਾਂ ਦੇ ਸਾਹਵੇਂ ਝੁਕ ਗਿਆ। ਸੱਚਮੁੱਚ ਉਹ ਮੁਹੱਬਤ ਦੇ ਭਰ ਵਗਦੇ ਦਰਿਆ ਸਨ। ਮੈਗਜ਼ੀਨ 'ਵਰਿਆਮ' ਦੇ ਜ਼ਰੀਏ ਉਹਨਾਂ ਦੀ ਆਪਣੀ ਇੱਕ ਵੱਖਰੀ ਹੀ ਪਹਿਚਾਣ ਸੀ ਤੇ ਹੁਣ ਉਹ ਚਾਹੇ ਸਾਡੇ ਵਿੱਚ ਨਹੀਂ ਰਹੇ ਪਰ ਮੈਗਜ਼ੀਨ 'ਵਰਿਆਮ' ਭੈਣ ਰਜਵੰਤ ਹੁਰਾਂ ਦੀ ਮਿਹਨਤ ਤੇ ਲਗਨ ਸਦਕਾ ਅੱਜ ਵੀ ਨਵੇਂ ਦਿਸਹੱਦਿਆਂ ਨੂੰ ਛੂਹ ਰਿਹਾ ਹੈ।

......ਤੇ ਹੁਣ ਜਦੋਂ ਮੈਂ ਇਹ ਸਤਰਾਂ ਲਿਖ ਰਿਹਾ ਹਾਂ, ਵਰਿਆਮ ਜੀ ਮੈਨੂੰ ਬਹੁਤ ਹੀ ਯਾਦ ਆ ਰਹੇ ਹਨ। ਉਹ ਸਾਥੋਂ ਸਾਰਿਆਂ ਤੋਂ ਦੂਰ ਜ਼ਰੂਰ ਚਲੇ ਗਏ ਨੇ ਪਰ ਹਮੇਸ਼ਾ ਸਾਡੇ ਅੰਗ-ਸੰਗ ਰਹਿਣਗੇ! ਇਹ ਮੇਰਾ ਯਕੀਨ ਤੇ ਪੱਕਾ ਵਿਸ਼ਵਾਸ ਹੈ!

ਸਲਾਮ... ਵਰਿਆਮ ਜੀ !


20, ਸੈਕਿੰਡ ਫਲੋਰ ,ਐੱਚ.ਆਈ.ਜੀ ਫਲੈਟਸ
ਰਾਜਗੁਰੂ ਨਗਰ, ਲੁਧਿਆਣਾ!
ਸੰਪਰਕ- 98142 53315


## ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸੰਬੰਧੀ ਬਿਆਨ


| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਰਜਿੰਦਰ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਰਜਵੰਤ ਕੌਰ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਰਜਵੰਤ ਕੌਰ |
| | ਨਾਗਰਿਕਤਾ | ਭਾਰਤੀ |
| ੬. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸੇਦਾਰ ਹੋਣ | ਰਜਵੰਤ ਕੌਰ |

ਮੈਂ ਰਜਵੰਤ ਕੌਰ ਐਲਾਨ ਕਰਦੀ ਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਉੱਪਰ ਦਿੱਤੇ ਗਏ ਵੇਰਵੇ ਸੱਚ ਹਨ।

*ਸਹੀ*

*ਮਿਤੀ ੨੮-੨-੨੦੨੨ ਰਜਵੰਤ ਕੌਰ*

*(ਪ੍ਰਕਾਸ਼ਕ ਦੇ ਦਸਤਖਤ)*


# ਦੋਹੇ

-ਪ੍ਰੋ. ਜਸਵੰਤ ਸਿੰਘ ਕੈਲਵੀ

**ਛੋਟੇ ਵੀਰ, ਪਿਆਰੇ ਮਿੱਤਰ**
**ਸਵਰਗੀ ਡਾ. ਹਰਨੇਕ ਸਿੰਘ ਕੋਮਲ ਦੀ ਯਾਦ ਨੂੰ ਸਮਰਪਿਤ**

ਕੋਮਲ ਕੋਮਲ ਸ਼ਬਦ ਸਨ, ਕੋਮਲ ਤੇਰੇ ਵਾਕ,
ਕੋਮਲ ! ਕਿੱਥੇ ਤੁਰ ਗਿਐਂ ? ਮਾਰਾਂ ਤੈਨੂੰ ਹਾਕ।

ਮਿਹਨਤ, ਤਪ, ਤਪੱਸਿਆ, ਜੀਵਨ ਨਗਰ ਆਬਾਦ,
ਸੁੱਤਿਆਂ ਸੁੱਤਿਆਂ ਕੈਲਵੀ ! ਨਹੀਂ ਕੋਈ ਬਣਦਾ ਸਾਧ।

ਰੂਪ, ਜੁਆਨੀ ਹੁਸਨ ਤਾਂ, ਰਹਿੰਦੇ ਨੇ ਦਿਨ ਚਾਰ,
ਇਹ ਬੱਦਲਾਂ ਦੀ ਛਾਂ ਹੈ, ਕੀ ਇਸਦਾ ਇਤਬਾਰ ?

ਮੱਤ ਬੰਦੇ ਦੀ ਮਾਰਦਾ, ਮਾਇਆ ਦਾ ਹੰਕਾਰ,
ਬੋਲ ਕਬੋਲ ਹੈ ਬੋਲਦਾ, ਮੂਰਖ਼ ਮੂੜ੍ਹ, ਗੰਵਾਰ।

ਭੁੱਲ ਜਾ ਸਭ ਕੁੱਝ ਭੁੱਲ ਜਾ, ਇੱਕ ਗੱਲ ਰੱਖ ਪਰ ਯਾਦ,
ਸੇਵਾ ਬਿਨ ਨਾ ਆਵੰਦਾ, ਅਗੰਮੀ ਰਸ ਸੁਆਦ।

ਰੱਖਦਾ ਵਿਰਸਾ ਸਾਂਭ ਕੇ ਜੋ ਨਰ ਸੁੱਘੜ ਸੁਜਾਨ,
ਪਿੱਠ ਦੇਂਦੇ ਇਤਿਹਾਸ ਨੂੰ ਮੂਰਖ ਅਤੇ ਨਾਦਾਨ।

ਕਰ ਖਿਦਮਤ ਤੂੰ ਖ਼ਲਕ ਦੀ ਮਨ ਤੋਂ ਲਾਹ ਗੁਮਾਨ,
ਦਰ ਉਹਦੇ ਤੇ ਕੈਲਵੀ ! ਹੋਣਾ ਜੇ ਪਰਵਾਨ।

ਕੰਡਾ ਦੇਂਦਾ ਚੋਭ ਹੈ, ਫੁੱਲ ਦੇਂਦਾ ਸੁਗੰਧ,
ਹਰ ਸ਼ੈਅ ਅੰਦਰ ਕੈਲਵੀ ਵੱਖਰਾ ਗੁਣ ਹੈ ਬੰਦ।

ਪੱਥਰ ਵੱਜਦੇ ਓਸ ਨੂੰ ਰੱਖੀਂ ਯਾਦ ਹਮੇਸ਼,
ਜੋ ਪੱਥਰਾਂ ਨੂੰ ਕੈਲਵੀ ਦੇਂਦਾ ਹੈ ਉਪਦੇਸ਼।

ਭੁੱਖਾ ਰੋਟੀ ਭਾਲਦਾ ਖਾਵੇ ਕੀਕੂੰ ਰੇਤ ?
ਸੰਗ ਦਿਲ ਹਾਕਮ ਕੈਲਵੀ ਕੀ ਜਾਣੇ ਇਹ ਭੇਤ ?

ਵਿਕਦੇ ਵੇਖੇ ਕੈਲਵੀ ਮਾਯਾ ਖ਼ਾਤਰ ਲੋਕ,
ਠੇਡੇ ਖਾਂਦੇ ਦਰ ਬਦਰ ਤੁਰ ਜਾਂਦੇ ਪਰਲੋਕ।

ਨਾਮ ਜਪੋ ਸਤਿਸੰਗ ਵਿੱਚ, ਹੋਵਣ ਦੂਰ ਕਲੇਸ਼,
ਹਿਰਦਾ ਖਿੜਦਾ ਕੰਵਲ ਜਿਉਂ ਟਹਿ ਟਹਿ ਕਰੇ ਹਮੇਸ਼।


597-B, ਰਣਜੀਤ ਐਵੇਨਿਊ,
ਅੰਮ੍ਰਿਤਸਰ-143001
ਸੰਪਰਕ: 9878381474



# ਨੇੜਿਓਂ ਵੇਖਿਆ 'ਅਨਜਾਣ'

-ਪ੍ਰਕਾਸ਼ ਸਿੰਘ ਗਿੱਲ

ਪੰਜਾਬੀ ਭਾਸ਼ਾ ਤੇ ਪੰਜਾਬੀਅਤ ਨੂੰ ਸਮਰਪਤ ਤਾਰਾ ਸਿੰਘ ਅਨਜਾਣ ਨਾਲ ਮੇਰੀ ਸਾਂਝ 1987 ਦੇ ਵਿੱਚ ਹੋਈ ਸੀ। ਉਦੋਂ ਮੈਂ ਦਿੱਲੀ ਵਿੱਚ ਖਾਲਸਾ ਕਾਲਜ ਤੋਂ ਬੀ.ਏ. ਕਰ ਰਿਹਾ ਸੀ ਤੇ ਪੰਜਾਬੀ ਅਕਾਦਮੀ ਵਿੱਚ ਅੰਸ਼ਕਾਲੀਨ ਅਧਿਆਪਕ ਦੇ ਤੌਰ ਤੇ ਪਾਰਟ ਟਾਈਮ ਅਧਿਆਪਕ ਵਜੋਂ ਸੇਵਾ ਨਿਭਾ ਰਿਹਾ ਸੀ। ਉਹਨਾਂ ਦਿਨਾਂ ਵਿੱਚ ਪੰਜਾਬੀ ਅਧਿਆਪਕ ਐਸੋਸੀਏਸ਼ਨ ਦੀ ਮੀਟਿੰਗ ਗੁਰਦੁਆਰਾ ਬੰਗਲਾ ਸਾਹਿਬ ਦੇ ਪਿਛਲੇ ਪਾਸੇ ਬਣੇ ਹੋਏ ਸਕੂਲ ਵਿੱਚ ਹੋਇਆ ਕਰਦੀ ਸੀ। ਮੈਨੂੰ ਆਪਣੇ ਗੁਆਂਢੀ ਤੇ ਪੰਜਾਬੀ ਭਾਸ਼ਾ ਦੇ ਬੋਹੜ ਐਨ.ਆਰ. ਗੋਇਲ ਸਦਕਾ ਇਹਨਾਂ ਮੀਟਿੰਗਾਂ ਵਿੱਚ ਜਾਣ ਦਾ ਮੌਕਾ ਮਿਲਣ ਲੱਗਾ। ਸ. ਤਾਰਾ ਸਿੰਘ ਅਨਜਾਣ ਹੋਰਾਂ ਨਾਲ ਮੇਰੀ ਮੁਲਾਕਾਤ ਉਥੇ ਮੀਟਿੰਗ ਵਿੱਚ ਹੀ ਹੋਈ ਸੀ। ਚਿੱਟੀ ਘੁੱਟਵੀਂ ਪੰਜਾਮੀ, ਸਿਰ ਤੇ ਚਿੱਟੀ ਦਸਤਾਰ, ਖੁੱਲ੍ਹੇ ਦਾਹੜੇ ਵਿੱਚ ਸੋਹਣੀ ਸ਼ਖਸੀਅਤ ਦੇ ਮਾਲਕ ਅਨਜਾਣ ਹੋਰੀਂ ਹਾਸੇ-ਹਾਸੇ ਵਿੱਚ ਕਿੰਨੀਆਂ ਗੱਲਾਂ ਦੀ ਸਮਝ ਦੇ ਗਏ ਇਹ ਪਤਾ ਹੀ ਨਹੀਂ ਲੱਗਿਆ।

ਤਾਰਾ ਸਿੰਘ ਅਨਜਾਣ ਹੋਰਾਂ ਨੇ ਆਪਣਾ ਸਮੁੱਚਾ ਜੀਵਨ ਪੰਜਾਬੀ ਭਾਸ਼ਾ ਨੂੰ ਸਮਰਪਤ ਕੀਤਾ ਹੋਇਆ ਸੀ। ਦਿੱਲੀ ਦਾ ਸ਼ਾਇਦ ਹੀ ਕੋਈ ਪੰਜਾਬੀ ਅਧਿਆਪਕ ਹੋਵੇਗਾ ਜਿਸ ਦਾ ਉਹਨਾਂ ਨਾਲ ਵਾਹ ਨਾ ਪਿਆ ਹੋਵੇ। ਉਹ ਆਪਣੇ ਅਖੀਰਲੇ ਸੁਆਸਾਂ ਤੱਕ ਪੰਜਾਬੀ ਭਾਸ਼ਾ ਨਾਲ ਜੁੜੇ ਰਹੇ। ਅਨਜਾਣ ਹੋਰਾਂ ਨੇ ਦਿੱਲੀ ਵਿੱਚ ਪੰਜਾਬੀ ਦਾ ਇਹੋ ਜਿਹਾ ਬੂਟਾ ਲਾਇਆ ਜਿਸ ਦੀ ਛਾਂ ਸਦੀਆਂ ਤੱਕ ਆਉਣ ਵਾਲੀਆਂ ਨਸਲਾਂ ਮਾਣਦੀਆਂ ਰਹਿਣਗੀਆਂ। ਉਹਨਾਂ ਦੇ ਨਾਂ ਨਾਲ ਜੁੜਿਆ ਸ਼ਬਦ 'ਅਨਜਾਣ' ਲੋਕਾਂ ਵਿੱਚ ਹਮੇਸ਼ਾ ਖਿੱਚ ਦਾ ਪ੍ਰਤੀਕ ਬਣਿਆ ਰਿਹਾ। ਤਖਲੱਸ ਭਾਵੇਂ ਅਨਜਾਣ ਸੀ ਲੇਕਿਨ ਜਾਣਕਾਰੀ ਦੁਨੀਆਂ ਭਰ ਦੀ ਰੱਖਦੇ ਸਨ।

ਅਨਜਾਣ ਹੋਰੀਂ ਦਿੱਲੀ ਦੇ ਸਰਕਾਰੀ ਸਕੂਲ ਵਿੱਚ ਬਤੌਰ ਪੰਜਾਬੀ ਅਧਿਆਪਕ ਦੀ ਸੇਵਾ ਨਿਭਾਉਂਦੇ ਹੋਏ ਨਾਲ ਹੀ ਪੰਜਾਬੀ ਅਧਿਆਪਕ ਐਸੋਸੀਏਸ਼ਨ ਦੇ ਜਨਰਲ ਸਕੱਤਰ ਵੱਜੋਂ ਦਿੱਲੀ ਦੇ ਸਕੂਲਾਂ ਵਿੱਚ ਪੰਜਾਬੀ ਭਾਸ਼ਾ ਨਾਲ ਸੰਬੰਧਤ ਸਮੱਸਿਆਵਾਂ ਲਈ ਸਰਕਾਰੀ ਦਫ਼ਤਰਾਂ ਵਿੱਚ ਅਧਿਕਾਰੀਆਂ, ਮੰਤਰੀਆਂ, ਸੰਤਰੀਆਂ ਨਾਲ ਮੱਥਾ ਲਾਉਂਦੇ ਹੋਏ ਸਮੱਸਿਆਵਾਂ ਨੂੰ ਸੁਲਝਾਉਣ ਦਾ ਉਪਰਾਲਾ ਕਰਦੇ ਰਹਿੰਦੇ। ਉਹਨਾਂ ਦੀ ਸ਼ਖਸੀਅਤ ਦਾ ਰੌਚਕ ਪੱਖ



*ਸ੍ਰ. ਤਾਰਾ ਸਿੰਘ ਅਨਜਾਣ*

ਇਹ ਹੈ ਕਿ ਜਿੰਨਾਂ ਵਿਦਿਆਰਥੀਆਂ ਨੂੰ ਉਹਨਾਂ ਨੇ ਆਪਣੇ ਸਕੂਲੀ ਸਫ਼ਰ ਦੌਰਾਨ ਸਿੱਖਿਆ ਦਿੱਤੀ ਅੱਜ ਉਹੀ ਵਿਦਿਆਰਥੀ ਕਾਲਜੀ ਪੜ੍ਹਾਈ ਤੋਂ ਬਾਅਦ ਦਿੱਲੀ ਦੇ ਵੱਖ-ਵੱਖ ਸਕੂਲਾਂ ਵਿੱਚ ਬਤੌਰ ਪੰਜਾਬੀ ਅਧਿਆਪਕ ਦੇ ਕਾਰਜਸ਼ੀਲ ਨਜ਼ਰ ਆਉਂਦੇ ਹਨ।

ਦਿੱਲੀ ਦੀ ਐਸ.ਸੀ.ਈ.ਆਰ.ਟੀ. ਜੋ ਕਿ ਪੰਜਾਬੀ ਅਧਿਆਪਕਾਂ ਨੂੰ ਸਮੇਂ-ਸਮੇਂ ਤੇ ਟਰੇਨਿੰਗ ਦੇਣ ਦਾ ਕਾਰਜ ਕਰਦੀ ਹੁੰਦੀ ਹੈ, ਉਸ ਵਿੱਚ ਜਦੋਂ ਤੋਂ ਉਹਨਾਂ ਨੇ ਆਪਣੀਆਂ ਸੇਵਾਵਾਂ ਦੇਣੀਆਂ ਸ਼ੁਰੂ ਕੀਤੀਆਂ ਤਾਂ ਦਿੱਲੀ ਵਿੱਚ ਸ਼ਾਇਦ ਹੀ ਕੋਈ ਇਹੋ ਜਿਹਾ ਸਾਲ ਹੋਵੇਗਾ ਜਦੋਂ ਪੰਜਾਬੀ ਅਧਿਆਪਕਾਂ ਦਾ ਸੈਮੀਨਾਰ ਨਾ ਹੋਇਆ ਹੋਵੇ। ਉਹਨਾਂ ਨੇ ਦਿੱਲੀ ਦੇ ਵੱਖ-ਵੱਖ ਇਲਾਕਿਆਂ ਵਿੱਚ ਪੰਜਾਬੀ ਅਧਿਆਪਕਾਂ ਨੂੰ ਟਰੇਨਿੰਗ ਦੇਣ ਦਾ ਬੀੜਾ ਚੁੱਕਿਆ। ਭਾਵੇਂ ਅਧਿਆਪਕਾਂ ਨੇ ਉਹਨਾਂ ਪ੍ਰੋਗਰਾਮਾਂ ਵਿੱਚ ਔਖੇ-ਭਾਰੇ ਹੋ ਕੇ ਸ਼ਮੂਲੀਅਤ ਕਰਨੀ ਲੇਕਿਨ ਜਦੋਂ ਸਮਾਪਤੀ ਦਾ ਦਿਨ ਆਉਣਾ ਤਾਂ ਅਧਿਆਪਕਾਂ ਦੇ ਚਿਹਰੇ ਖਿੜੇ ਹੋਣੇ ਤਾਂ ਸਾਰਿਆਂ ਨੇ ਇਕੋ ਸੁਰ ਵਿੱਚ ਇਹ ਕਹਿਣਾ, 'ਅਨਜਾਣ ਸਾਹਿਬ' ਅਗਲੀ ਵਾਰੀ ਇੱਕ ਹਫ਼ਤੇ ਦਾ ਸੈਮੀਨਾਰ ਨਾ ਲਾਇਓ, ਬਲਿਕ ਪੂਰੇ ਪੰਦਰਾਂ ਦਿਨਾਂ ਦਾ ਲਾਇਓ

ਸੈਮੀਨਾਰ। ਅਸੀਂ ਅਜੇ ਤੁਹਾਡੇ ਕੋਲੋਂ ਬਹੁਤ ਕੁੱਝ ਸਿੱਖਣਾ ਹੈ।

ਤਾਰਾ ਸਿੰਘ ਅਨਜਾਣ ਨੇ ਸਿਰਫ਼ ਸਕੂਲੀ ਅਧਿਆਪਕਾਂ ਨਾਲ ਹੀ ਆਪਣੀ ਸਾਂਝ ਨਹੀਂ ਸੀ ਬਣਾ ਰੱਖੀ, ਬਲਕਿ ਯੂਨੀਵਰਸਿਟੀ ਦੇ ਪ੍ਰੋਫ਼ੈਸਰਾਂ ਨਾਲ ਵੀ ਪੂਰੀ ਪਹੁੰਚ ਬਣਾ ਰੱਖੀ ਸੀ। ਪੰਜਾਬੀ ਅਧਿਆਪਕਾਂ ਦੇ ਸੈਮੀਨਾਰ ਵਿੱਚ ਝੱਟ ਫੋਨ ਕਰਕੇ ਕਿਸੇ ਨਾ ਕਿਸੇ ਪ੍ਰੋਫ਼ੈਸਰ ਸਾਹਿਬ ਨੂੰ ਅਧਿਆਪਕਾਂ ਦੀ ਟਰੇਨਿੰਗ ਲਈ ਮਨਾ ਲੈਣਾ ਉਹਨਾਂ ਦਾ ਹੁਨਰ ਸੀ। ਕੋਈ ਵੀ ਪ੍ਰੋਫ਼ੈਸਰ ਉਹਨਾਂ ਦੇ ਸੱਦੇ ਨੂੰ ਮਨ੍ਹਾਂ ਨਹੀਂ ਸੀ ਕਰਦਾ।

ਨਿਜੀ ਤੌਰ ਤੇ ਆਪ ਨਾਮਧਾਰੀ ਸੰਪ੍ਰਦਾਇ ਨਾਲ ਸੰਬੰਧ ਰੱਖਦੇ ਸਨ। ਇਹ ਆਪ ਦੀ ਕਲਾ ਸੀ ਕਿ ਪੰਜਾਬੀ ਭਾਸ਼ਾ ਦੀ ਪਾਠ ਪੁਸਤਕਾਂ ਵਿੱਚ ਨਾਮਧਾਰੀ ਸੰਪ੍ਰਦਾਇ ਦੇ ਮੁਖੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਬਾਰੇ ਜਿੰਨੇ ਸੁੱਚਜੇ ਢੰਗ ਨਾਲ ਵਿਦਿਆਰਥੀਆਂ ਤੱਕ ਇਹ ਜਾਣਕਾਰੀ ਪਹੁੰਚਾਈ ਉਹ ਕਾਬਿਲੇ-ਤਾਰੀਫ਼ ਸੀ। ਇਥੋਂ ਤੱਕ ਹੀ ਨਹੀਂ ਭਾਰਤ ਸਰਕਾਰ ਦੇ ਪਬਲੀਕੇਸ਼ਨ ਬਿਉਰੋ ਨੇ ਵੀ ਨਾਮਧਾਰੀ ਸੰਪ੍ਰਦਾਇ ਬਾਰੇ ਉਹਨਾਂ ਵੱਲੋਂ ਲਿਖੀਆਂ ਹੋਈਆਂ ਅਨੇਕਾਂ ਪੁਸਤਕਾਂ ਨੂੰ ਛਾਪਿਆ ਤੇ ਪੰਜਾਬੀ ਪਾਠਕਾਂ ਦੀ ਝੋਲੀ ਵਿੱਚ ਪਾਇਆ।

ਅਨਜਾਣ ਹੋਰੀਂ ਸਿਰਫ਼ ਦਿੱਲੀ ਦੀਆਂ ਪੰਜਾਬੀ ਸੰਸਥਾਵਾਂ ਤੱਕ ਹੀ ਸੰਬੰਧਤ ਨਹੀਂ ਰਹੇ, ਬਲਕਿ ਦਿੱਲੀ ਤੋਂ ਬਾਹਰ ਵੀ ਅਨੇਕਾਂ ਸੰਸਥਾਵਾਂ ਨਾਲ ਜੁੜੇ ਹੋਏ ਸਨ। ਉਹਨਾਂ ਨੇ ਪੰਜਾਬੀ, ਹਿੰਦੀ, ਅੰਗਰੇਜ਼ੀ ਦੀਆਂ ਅਨੇਕਾਂ ਸਾਹਿਤਕ ਪੁਸਤਕਾਂ ਪਾਠਕਾਂ ਦੀ ਝੋਲੀ ਵਿੱਚ ਪਾਈਆਂ। ਸੀ.ਬੀ.ਐੱਸ.ਸੀ., ਐਨ.ਸੀ.ਈ.ਆਰ.ਟੀ, ਨੈਸ਼ਨਲ ਓਪਨ ਸਕੂਲ, ਦਿੱਲੀ ਯੂਨੀਵਰਸਿਟੀ ਤੇ ਹੋਰ ਅਨੇਕਾਂ ਐਜੂਕੇਸ਼ਨਲ ਸੰਸਥਾਵਾਂ ਵਿੱਚ ਬਤੌਰ ਮੈਂਬਰ ਵਜੋਂ ਕਾਫ਼ੀ ਵਰ੍ਹਿਆਂ ਤੱਕ ਸੇਵਾਵਾਂ ਨਿਭਾਈਆਂ।

ਦਿੱਲੀ ਦੇ ਰਜਿੰਦਰ ਨਗਰ ਵਿੱਚ ਉਹਨਾਂ ਦੀ ਸਰਪ੍ਰਸਤੀ ਵਿੱਚ ਪੰਜਾਬੀ ਅਧਿਆਪਕਾਂ ਦਾ ਸੈਮੀਨਾਰ ਲਾਇਆ ਗਿਆ। ਸੈਮੀਨਾਰ ਵਿੱਚ ਸੈਂਕੜੇ ਦੀ ਗਿਣਤੀ ਵਿੱਚ ਪੰਜਾਬੀ ਅਧਿਆਪਕਾਂ ਨੇ ਸ਼ਮੂਲੀਅਤ ਕੀਤੀ। ਵਾਰਤਕ ਪੜ੍ਹਾਉਣ ਦਾ ਉਹਨਾਂ ਦਾ ਵੱਖਰਾ ਹੀ ਅੰਦਾਜ਼ ਸੀ। ਪਤਾ ਹੀ ਨਹੀਂ ਲੱਗਦਾ ਸੀ ਕਿ ਕਦੋਂ ਤੇ ਕਿਵੇਂ ਵਾਰਤਕ ਦਾ ਪਾਠ ਪੜ੍ਹਾ ਦਿੱਤਾ। ਔਖੀ ਤੋਂ ਔਖੀ ਵਾਰਤਕ ਨੂੰ ਸੌਖੇ ਢੰਗ ਨਾਲ ਸਮਝਾਉਣਾ ਇਹ ਉਹਨਾਂ ਦਾ ਅੰਦਾਜ਼ ਸੀ। ਅਨਜਾਣ ਹੋਰੀਂ ਕਹਿੰਦੇ ਸਨ ਕਿ ਜੇਕਰ ਸਕੂਲੀ ਵਿਦਿਆਰਥੀਆਂ ਨੂੰ ਵਾਰਤਕ ਬਾਰੇ ਸਮਝਾਉਣਾ ਹੈ ਤਾਂ ਤੁਸੀਂ ਆਪਣੀ ਜਮਾਤ ਦੇ ਵਿਦਿਆਰਥੀਆਂ ਨੂੰ ਇਉਂ ਸਮਝਾ ਸਕਦੇ ਹੋ ਕਿ ਜਿਵੇਂ ਅਸੀਂ ਆਪਸ ਵਿੱਚ ਵਾਰਤਾਲਾਪ ਜਾਂ ਗੱਲਬਾਤ ਕਰਦੇ ਹਾਂ ਬੱਸ ਉਹ ਹੀ ਵਾਰਤਕ ਹੈ। ਇਸ ਕਰਕੇ ਹਮੇਸ਼ਾ ਪ੍ਰੋਗਰਾਮਾਂ ਵਿੱਚ ਉਹਨਾਂ ਨੂੰ ਵਾਰਤਕ ਦੇ ਨਾਲ ਸੰਬੰਧਤ ਕੋਈ ਨਾ ਕੋਈ ਕਿੱਸਾ ਸਾਂਝਾ ਕਰਨ ਲਈ ਕਿਹਾ ਜਾਂਦਾ।

ਇੱਕ ਵਾਰੀ ਉਹਨਾਂ ਨੇ ਆਪਣੇ ਟਰੇਨਿੰਗ ਪ੍ਰੋਗਰਾਮ ਵਿੱਚ ਅਧਿਆਪਕਾਂ ਨੂੰ ਦੱਸਿਆ ਕਿ ਅਸੀਂ ਜਮਾਤ ਵਿੱਚ ਵਿਦਿਆਰਥੀਆਂ ਦਾ ਮੁਲਾਂਕਣ ਕਰਦੇ ਹੋਏ ਭਾਵ ਪੇਪਰਾਂ ਨੂੰ ਚੈੱਕ ਕਰਦੇ ਸਮੇਂ ਇਹ ਵੇਖਦੇ ਹਾਂ ਕਿ ਉਸ ਨੇ ਕੀ ਨਹੀਂ ਲਿਖਿਆ ਹੈ। ਇਹ ਨਹੀਂ ਵੇਖਦੇ ਕਿ ਉਸਨੇ ਜੋ ਲਿਖਿਆ ਹੈ ਉਸ ਦੇ ਆਧਾਰ ਤੇ ਮੁਲਾਂਕਣ ਕਰੀਏ। ਇਹੋ ਜਿਹੀ ਮਾਨਸਿਕਤਾ ਦਾ ਤਿਆਗ ਕਰਨ ਲਈ ਸਮੇਂ-ਸਮੇਂ ਤੇ ਅਧਿਆਪਕਾਂ ਨੂੰ ਪ੍ਰੇਰਿਤ ਕਰਦੇ ਰਹਿੰਦੇ। ਜਿਸ ਦੇ ਨਤੀਜੇ ਸਾਰਥਕ ਨਿਕਲਦੇ।

ਦਿੱਲੀ ਵਿੱਚ ਨਿਕਲਦਾ 'ਸਤਿਜੁਗ' ਅਖ਼ਬਾਰ ਉਹਨਾਂ ਵੱਲੋਂ ਜਿਸ ਤਰ੍ਹਾਂ ਨਾਲ ਕੱਢਿਆ ਜਾਂਦਾ ਸੀ, ਉਸ ਦੀ ਹਰ ਕੋਈ ਤਾਰੀਫ਼ ਕਰਦਾ। ਜਿਸ ਤਰ੍ਹਾਂ ਨਾਲ ਉਹਨਾਂ ਨੇ ਇਸ ਪਰਚੇ ਨੂੰ ਸੈੱਟ ਕਰਨਾ ਤੇ ਜੇਕਰ ਆਪ ਦਿੱਲੀ ਵਿੱਚ ਨਾ ਵੀ ਹੋਣਾ ਤਾਂ ਵੀ ਟੈਲੀਫੋਨ ਤੇ ਹੀ ਪੂਰੇ ਪਰਚੇ ਦੀ ਰੂਪਰੇਖਾ ਬਣਾ ਕੇ ਉਸ ਨੂੰ ਫਾਈਨਲ ਕਰਾ ਦੇਣਾ ਇਹ ਉਹਨਾਂ ਦੀ ਸ਼ਖ਼ਸ਼ੀਅਤ ਵਿੱਚ ਚਾਰ ਚੰਨ ਲਾ ਦਿੰਦਾ ਸੀ।

ਆਮ ਤੌਰ ਤੇ ਇਹ ਵੇਖਿਆ ਜਾਂਦਾ ਹੈ ਕਿ ਜ਼ਿਆਦਾਤਰ ਪੰਜਾਬੀ ਅਧਿਆਪਕਾਂ, ਪ੍ਰੋਫ਼ੈਸਰਾਂ ਵੱਲੋਂ ਆਪਣੇ ਬੱਚਿਆਂ ਨੂੰ ਪੰਜਾਬੀ ਪੜ੍ਹਾਉਣ ਤੋਂ ਸੰਕੋਚ ਕੀਤਾ ਜਾਂਦਾ ਹੈ, ਲੇਕਿਨ ਅਨਜਾਣ ਹੋਰਾਂ ਨੇ ਪਹਿਲ ਦੇ ਆਧਾਰ ਤੇ ਆਪਣੇ ਦੋਨੋਂ ਪੁੱਤਰਾਂ ਤੇ ਬੇਟੀ ਨੂੰ ਪੰਜਾਬੀ ਭਾਸ਼ਾ ਦੀ ਤਾਲੀਮ ਦੁਆਈ। ਉਹਨਾਂ ਦਾ ਮੰਨਣਾ ਸੀ ਕਿ ਜੇਕਰ ਅਸੀਂ ਆਪ ਹੀ ਆਪਣੇ ਬੱਚਿਆਂ ਨੂੰ ਪੰਜਾਬੀ ਨਹੀਂ ਪੜ੍ਹਾਵਾਂਗੇ ਤਾਂ ਫੇਰ ਦੂਜੇ ਬੱਚਿਆਂ ਨੂੰ ਇਸ ਲਈ ਕਿਵੇਂ ਪ੍ਰੇਰਿਤ ਕਰ ਸਕਦੇ ਹਾਂ।

ਤਾਰਾ ਸਿੰਘ ਅਨਜਾਣ ਦੇ ਪੰਜਾਬੀ ਭਾਸ਼ਾ ਪ੍ਰਤੀ ਪ੍ਰੇਮ ਨੂੰ ਵੇਖਦੇ ਹੋਏ ਉਹਨਾਂ ਨੂੰ ਦਿੱਲੀ ਦੀ ਪੰਜਾਬੀ ਅਕਾਦਮੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਐਨ.ਡੀ.ਐਮ.ਸੀ., ਪੰਜਾਬੀ ਸਾਹਿਤ ਸਭਾ ਅਤੇ ਦੇਸਾਂ ਵਿਦੇਸ਼ਾਂ ਦੀਆਂ ਅਨੇਕਾਂ ਸੰਸਥਾਵਾਂ ਵੱਲੋਂ ਸਨਮਾਨਤ ਕੀਤਾ ਗਿਆ। ਉਹਨਾਂ ਦੀ ਜੀਵਨ ਸਾਥਨ ਬੀਬੀ ਜਸਪਾਲ ਕੌਰ ਨੇ ਵੀ ਪੰਜਾਬੀ ਭਾਸ਼ਾ ਦੀ ਸੇਵਾ ਵਿੱਚ ਮੋਢੇ ਨਾਲ ਮੋਢਾ ਡਾਹ ਕੇ ਸੇਵਾ ਕੀਤੀ।

ਅੱਜ ਸਮਾਜ ਨੂੰ ਲੋੜ ਹੈ ਤਾਰਾ ਸਿੰਘ ਅਨਜਾਣ ਵਰਗੀਆਂ ਸ਼ਖ਼ਸੀਅਤਾਂ ਦੀ ਜੋ ਨਿਸ਼ਕਾਮ ਭਾਵਨਾ ਨਾਲ ਪੰਜਾਬੀ ਭਾਸ਼ਾ ਦੀ ਸੇਵਾ ਲਈ ਨਿਤਰੀਆਂ ਸਨ। ਉਹਨਾਂ ਦੀ ਪ੍ਰੇਰਨਾ ਸਦਕਾ ਅਸੀਂ ਵੀ ਦਿੱਲੀ ਵਿੱਚ ਪੰਜਾਬੀ ਭਾਸ਼ਾ ਦੀ ਸੇਵਾ ਲਈ ਆਪਣੇ ਸਾਥੀ ਅਧਿਆਪਕਾਂ ਨਾਲ ਲਗਾਤਾਰ ਆਪਣੀ ਜ਼ਿੰਮੇਵਾਰੀ ਨਿਭਾਉਣ ਦਾ ਨਿਮਾਣਾ ਜਿਹਾ ਯਤਨ ਕਰ ਰਹੇ ਹਾਂ।

ਪੰਜਾਬੀ ਹੈਲਪ ਲਾਈਨ, ਦਿੱਲੀ
ਸੰਪਰਕ - 09212632234

# ਪੰਜਾਬੀ ਭਾਸ਼ਾ ਦਾ ਦੀਵਾਨਾ ਆਸ਼ਕ

# -ਜੋਗਿੰਦਰ ਸਿੰਘ ਪੁਆਰ



*-ਵਰਿਆਮ ਸਿੰਘ ਸੰਧੂ*

ਡਾ. ਪੁਆਰ ਦੇ ਮੁਹੱਬਤੀ ਸੁਭਾਅ ਦੀਆਂ ਕੁਝ ਹੋਰ ਗੱਲਾਂ ਯਾਦ ਆ ਰਹੀਆਂ ਹਨ।

ਪੁਆਰ 1992 ਵਿਚ ਪ੍ਰੋ ਵਾਈਸ-ਚਾਂਸਲਰ ਲੱਗਾ ਸੀ ਤੇ ਅਗਲੇ ਸਾਲ 1993 ਵਿਚ 'ਮੁਕੰਮਲ' ਵਾਈਸ-ਚਾਂਸਲਰ ਬਣਿਆ। ਪੁਆਰ ਦੇ ਵਾਈਸ ਚਾਂਸਲਰ ਬਣਨ ਦੀ ਖ਼ੁਸ਼ੀ ਸਾਂਝੀ ਕਰਨ ਲਈ ਉਸਦੇ ਕੁਝ ਨਜ਼ਦੀਕੀ ਦੋਸਤ ਸ਼ਾਮ ਨੂੰ ਉਹਦੇ ਯੂਨੀਵਰਸਿਟੀ ਵਾਲੇ ਘਰ ਬੈਠੇ ਹੋਏ ਸਾਂ। ਪੁਆਰ ਨੇ ਵਿਸਕੀ ਦੀ ਬੋਤਲ ਆਪਣੇ ਹੱਥ ਵਿਚ ਫੜੀ ਤੇ ਖੱਬੇ ਹੱਥ ਨਾਲ ਹਰੇਕ ਦੇ ਗਿਲਾਸ ਵਿਚ ਪੈੱਗ ਪਾਉਣ ਲੱਗਾ। ਮੇਰੇ ਕੋਲ ਆਇਆ ਤਾਂ ਮੈਨੂੰ ਕਹਿੰਦਾ, "ਆਪਣਾ ਗਲਾਸ ਅੱਗੇ ਕਰ।"

"ਪਾਉ, ਪਾਉ ਇਹਨੂੰ।" ਹੱਸਦਿਆਂ ਹੋਇਆਂ ਸਭ ਨੇ ਸ਼ੋਰ ਚੁੱਕ ਦਿੱਤਾ।

ਪੁਆਰ ਸਮੇਤ ਸਾਰੇ ਜਾਣਦੇ ਸਨ ਕਿ ਮੈਂ ਪੀਂਦਾ ਨਹੀਂ। ਬੋਤਲ ਵਾਲੀ ਖੱਬੀ ਬਾਂਹ ਉਹਨੇ ਇੰਝ ਉਤਾਂਹ ਕੀਤੀ ਹੋਈ ਸੀ ਜਿਵੇਂ ਵਾਰ ਕਰਨ ਲਈ ਤਲਵਾਰ ਉਠਾਈ ਹੋਵੇ ਤੇ ਮੈਂ ਜਾਨ ਬਚਾਉਣ ਲਈ ਤਰਲਾ ਲੈਣ ਵਾਲਿਆਂ ਵਾਂਗ ਕਿਹਾ, "ਡਾਕਟਰ ਸਾਬ੍ਹ! ਤੁਸੀਂ ਜਾਣਦੇ ਤਾਂ ਹੋ, ਮੈਂ ਨਹੀਂ ਪੀਂਦਾ।"

ਆਵਾਜ਼ਾਂ ਉੱਠੀਆਂ, "ਪੀ ਲੈਂਦਾ, ਪੀ ਲੈਂਦਾ ਇਹ। ਐਵੇਂ ਨਖ਼ਰੇ ਕਰਦਾ। ਪਾਉ ਪੈੱਗ ਪੁਆਰ ਸਾਹਿਬ ਤੁਸੀਂ।"

ਮਰਦਾ ਕੀ ਨਾ ਕਰਦਾ! ਮੈਂ ਹੱਥ ਜੋੜ ਦਿੱਤੇ।

"ਇਸ ਵਾਰ ਰਹਿਣ ਦਿਉ, ਜਦ ਅਗਲੀ ਵਾਰ ਤੁਹਾਨੂੰ ਐਕਸਟੈਨਸ਼ਨ ਮਿਲੀ, ਉਸ ਦਿਨ ਮੈਂ ਕੁਝ ਵੀ ਹੋਵੇ, ਭਾਵੇਂ ਢੱਕਣ ਵਿਚ ਪਾ ਕੇ ਹੀ ਇੱਕ ਪੈੱਗ ਲਵਾਂ, ਲੈ ਲਵਾਂਗਾ।"

"ਲੈ, ਕਦੋਂ ਤਿੰਨ ਸਾਲ ਹੋਏ, ਕਦੋਂ ਐਕਸਟੈਨਸ਼ਨ ਮਿਲੀ ਤੇ ਕਦੋਂ ਤੂੰ ਪੀਤੀ? "

ਟਲਣ ਵਾਲੇ ਨਹੀਂ ਸਨ ਟਲ ਰਹੇ, "ਖ਼ੁਸ਼ੀ ਦਾ ਦਿਨ ਤਾਂ ਅੱਜ ਏ।"

ਪਰ ਪੁਆਰ ਨੇ ਆਪਣੀ ਬੋਤਲ ਅਗਲੇ ਸਾਥੀ ਦੇ ਗਲਾਸ ਵੱਲ ਵਧਾਉਂਦਿਆਂ ਟੇਢੀ ਅੱਖ ਮੇਰੇ ਵੱਲ ਕੀਤੀ ਤੇ ਕਿਹਾ, "ਲੈ ਹੁਣ ਯਾਦ ਰੱਖੀਂ ਫੇਰ।"

"ਯਾਦ ਰੱਖੂੰਗਾ ਜੀ, ਜ਼ਰੂਰ ਯਾਦ ਰਖੂੰਗਾ।" 'ਜਾਨ-ਬਖ਼ਸ਼ੀ' ਸਮਝ ਕੇ ਮੈਂ ਹੱਥ ਜੋੜੇ।



*-ਡਾ. ਜੋਗਿੰਦਰ ਸਿੰਘ ਪੁਆਰ*

ਅਗਲੇ ਤਿੰਨ ਸਾਲ ਗੁਜ਼ਰਨ ਤੋਂ ਪਹਿਲਾਂ ਹੀ 1995 ਵਿਚ ਉਹਦੀ ਸਭ ਤੋਂ ਵੱਡੀ ਧਿਰ ਮੁੱਖ-ਮੰਤ੍ਰੀ ਬੇਅੰਤ ਸਿੰਘ ਦਾ ਕਤਲ ਹੋ ਗਿਆ। ਬੇਅੰਤ ਸਿੰਘ ਦੀ ਮੌਤ ਤੋਂ ਬਾਅਦ ਯੂਨੀਵਰਸਿਟੀ ਵਿਚ ਉਸ ਤੋਂ 'ਔਖੀ ਧਿਰ' ਮੁੜ ਤੋਂ 'ਸ਼ੇਰ' ਹੋ ਗਈ। ਉਹਦੇ ਖ਼ਿਲਾਫ਼ ਸ਼ੋਰ ਚੁੱਕ ਦਿੱਤਾ। ਇਸ ਤਿੱਖੇ ਵਿਰੋਧ ਨੂੰ ਵੇਖ ਕੇ ਲੱਗਣ ਲੱਗਾ ਸੀ ਕਿ ਉਹਨੂੰ ਐਕਸਟੈਨਸ਼ਨ ਨਹੀਂ ਮਿਲਣ ਲੱਗੀ। ਉਹਦੇ ਦੁਆਲੇ ਹਰ ਵੇਲੇ ਚੱਕਰ ਕੱਟਦੇ ਰਹਿਣ ਵਾਲੇ ਚਾਪਲੂਸ 'ਭਮੱਕੜਾਂ' ਨੇ ਵੀ ਉਹਦੇ ਦੁਆਲੇ 'ਭਿਣਭਿਣਾਉਣਾ' ਬੰਦ ਕਰ ਦਿੱਤਾ ਸੀ। ਇਹਨਾਂ ਦਿਨਾਂ ਵਿਚ ਉਹ ਇਕੱਲਾ ਮਹਿਸੂਸ ਕਰਨ ਲੱਗਾ ਸੀ। ਪਰ ਉਹਨੇ ਦਿਲ ਨਹੀਂ ਸੀ ਛੱਡਿਆ। ਉਹਦੀ ਦੂਜੀ ਵੱਡੀ ਧਿਰ, ਉਹਦੇ 'ਸਾਈਂ' ਹਰਕਿਸ਼ਨ ਸਿੰਘ ਸੁਰਜੀਤ ਦਾ ਅਜੇ ਭਾਰਤ ਦੀ ਸਿਆਸਤ ਵਿਚ ਸਿੱਕਾ ਚੱਲਦਾ ਸੀ। 'ਸੁਰਜੀਤ' ਨਾਲ ਵੀ ਉਹਦੀ ਵਰ੍ਹਿਆਂ ਲੰਮੀ ਨੇੜਲੀ ਸਾਂਝ ਸੀ। ਜਦੋਂ ਉਹ ਲੰਡਨ ਪੜ੍ਹਦਾ ਸੀ ਤਾਂ ਪਾਰਟੀ-ਸਾਥੀਆਂ ਨਾਲ ਮਿਲ ਕੇ ਪਾਰਟੀ-ਫੰਡ ਇਕੱਠਾ ਕਰ ਕੇ 'ਸੁਰਜੀਤ' ਨੂੰ ਦਿੰਦਾ ਰਿਹਾ ਸੀ। ਪਾਰਟੀ ਪ੍ਰਤੀਬੱਧਤਾ ਕਾਰਨ ਉਹ ਉਦੋਂ ਤੋਂ ਹੀ ਸੁਰਜੀਤ ਦੇ ਦਿਲ ਦੇ ਨੇੜੇ ਹੋ ਗਿਆ ਸੀ। ਤੇ 'ਜਾਂ ਕੋ ਰਾਖੇ 'ਸਾਈਆਂ', ਮਾਰ ਸਕੇ ਨਾ ਕੋਇ!' ਭਖਵੇਂ ਵਿਰੋਧ ਦੇ ਬਾਵਜੂਦ ਉਹਦੇ ਕਾਰਜਕਾਲ ਵਿਚ ਤਿੰਨ ਸਾਲ ਦਾ ਵਾਧਾ ਹੋ ਗਿਆ।

ਯਾਰਾਂ ਨੇ ਤਾਂ ਖ਼ੁਸ਼ ਹੋਣਾ ਹੀ ਸੀ। ਤਿੰਨ ਸਾਲ ਪਹਿਲਾਂ ਵਾਂਗ ਹੀ ਸ਼ਾਮ ਨੂੰ ਦੋਸਤਾਂ ਦਾ ਇਕੱਠ ਸੀ। ਉਹੋ ਘਰ, ਉਹੋ ਥਾਂ। ਦੋ-ਚਹੁੰ ਨੂੰ ਛੱਡ ਕੇ ਯਾਰ ਦੋਸਤ ਵੀ ਲਗਭਗ ਉਹੋ ਹੀ।

ਡਾ. ਪੁਆਰ ਨੇ ਉਸ ਸ਼ਾਮ ਵਾਂਗ ਹੀ ਆਪਣੇ ਖਾਸ ਅੰਦਾਜ਼ ਵਿਚ ਖੱਬੇ ਹੱਥ ਵਿਚ ਬੋਤਲ ਚੁੱਕੀ ਤੇ ਦਾਰੂ ਵਰਤਾਉਣ ਲੱਗਾ। ਮੇਰੇ ਕੋਲ ਆਇਆ ਤਾਂ ਮੈਂ ਸਦਾ ਵਾਂਗ ਕਿਹਾ, "ਡਾ ਸਾਬ੍ਹ, ਤੁਹਾਨੂੰ ਤਾਂ ਪਤੈ ਕਿ ਮੈਂ ਨਹੀਂ ਪੀਂਦਾ।"

ਇਸਤੋਂ ਪਹਿਲਾਂ ਕਿ ਕੋਈ ਹੋਰ ਕੁਝ ਕਹਿੰਦਾ, ਪੁਆਰ ਬੋਲਿਆ, "ਤਿੰਨ ਸਾਲ ਪਹਿਲਾਂ ਏਸੇ ਥਾਂ 'ਤੇ ਕੀਤਾ ਆਪਣਾ ਵਾਅਦਾ ਯਾਦ ਕਰ ਤੇ ਬੰਦਾ ਬਣ ਕੇ ਬੋਤਲ ਦਾ ਢੱਕਣ ਚੁੱਕ ਲੈ। ਢੱਕਣ ਤੋਂ ਵੱਧ ਮੈਂ ਤੈਨੂੰ ਪਾਉਂਦਾ ਨਹੀਂ।"

ਉਹਨੂੰ ਮੇਰਾ 'ਢੱਕਣ ਜਿੰਨੀ ਪੀਣ ਦਾ ਵਾਅਦਾ' ਯਾਦ ਸੀ। ਸਾਰੇ ਉਹਦੀ ਯਾਦ-ਦਾਸ਼ਤ 'ਤੇ ਹੈਰਾਨ ਸਨ।

"ਬੜਾ ਯਾਦ ਰੱਖਿਆ ਜੇ ਪੁਆਰ ਸਾਬ੍ਹ!"

ਮੈਂ ਢੱਕਣ ਵਿਚ ਸ਼ਰਾਬ ਪੁਆਈ ਤੇ ਪਾਣੀ ਨਾਲ ਭਰੇ ਗਲਾਸ ਵਿਚ ਉਲੱਦ ਲਈ। ਸਾਰਿਆਂ ਰੌਲਾ ਚੁੱਕ ਲਿਆ, "ਲਉ, ਏਨੇ ਨਾਲ ਕੀ ਬਣਦਾ ਜੀ। ਪੂਰਾ ਪੈੱਗ ਪਾਉ ਉਹਨੂੰ।"

"ਨਹੀਂ ਭਈ! ਇਹਦਾ ਢੱਕਣ ਜਿੰਨੀ ਪੀਣ ਦਾ ਵਾਅਦਾ ਹੀ ਸੀ। ਉਹ ਇਹਨੇ ਨਿਭਾਅ ਦਿੱਤਾ। ਹੁਣ ਇਹਦੇ ਨਾਲ ਧੱਕਾ ਨਹੀਂ ਕਰਨਾ!"

-ਪੁਆਰ ਦੇ ਕਾਰਜਕਾਲ ਦੇ ਅਗਲੇ ਸਾਲ ਸੌਖੇ ਨਹੀਂ ਸਨ।ਪਰ ਉਹ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਦੀ ਤਰੱਕੀ ਲਈ ਵਚਨਬੱਧ ਸੀ। ਉਹਨੇ ਇਹਨਾਂ ਸਾਲਾਂ ਵਿਚ ਕਈ ਕਾਨਫ਼ਰੰਸਾਂ ਤੇ ਸੈਮੀਨਾਰ ਕਰਵਾਏ। ਦੋ ਭਾਰਤ ਪੱਧਰੀ ਹਿਸਟਰੀ ਕਾਂਗਰਸਾਂ ਵੀ ਕਰਵਾਈਆਂ। 1996 ਵਿਚ ਉਹਨੇ ਭਾਰਤੀ ਸਾਇੰਸ ਕਾਂਗਰਸ ਕਰਵਾਈ। 1997 ਵਿਚ ਅਕਾਲੀ ਸਰਕਾਰ ਬਣਨ 'ਤੇ ਉਸ ਉੱਤੇ ਅਜਿਹਾ ਦਬਾਉ ਬਣਾਇਆ ਜਾਣ ਲੱਗਾ ਕਿ ਉਹ ਅਸਤੀਫ਼ਾ ਦੇਣ ਲਈ ਮਜਬੂਰ ਹੋ ਜਾਵੇ। ਪਰ ਉਹ ਡਟਿਆ ਰਿਹਾ। ਬਾਦਲ ਸਰਕਾਰ ਨੇ ਉਸਨੂੰ ਸਾਇੰਸ ਕਾਂਗਰਸ 'ਤੇ ਕੀਤੇ ਖ਼ਰਚਿਆਂ ਵਿਚ ਬੁਰੀ ਤਰ੍ਹਾਂ ਉਲਝਾ-ਫਸਾ ਕੇ ਅਦਾਲਤਾਂ ਦੇ ਚੱਕਰ ਕੱਟਣ ਲਈ ਮਜਬੂਰ ਕਰ ਦਿੱਤਾ।ਇਹ ਉਹਦੀ ਕਿਰਦਾਰ-ਕੁਸ਼ੀ ਕਰਨ ਦਾ ਯਤਨ ਸੀ। ਇਹਦਾ ਅਸਰ ਵੀ ਪਿਆ। ਜੇ ਕੇਸ ਚੱਲਿਆ ਏ ਤਾਂ ਇਸ ਵਿਚ 'ਕੁਝ ਤਾਂ ਹੋਊ!' ਆਖਣ ਵਾਲੇ ਵੀ ਬਥੇਰੇ ਸਨ।

ਜਲੰਧਰ ਦੀ ਦੇਸ਼ ਭਗਤ ਯਾਦਗਾਰ ਕਮੇਟੀ ਵਿਚ ਮੂਲ ਤੌਰ 'ਤੇ ਵੱਖ-ਵੱਖ ਕਮਿਊਨਿਸਟ ਧਿਰਾਂ ਦਾ ਹੀ ਬੋਲ-ਬਾਲਾ ਹੈ। ਇਸ ਵਿਚ ਪੁਆਰ ਦੀ ਪਾਰਟੀ ਦੀ ਧਿਰ ਵੀ ਸੀ। ਉਹ'ਧਿਰ' ਤਾਂ ਚਾਹੁੰਦੀ ਹੀ ਸੀ, ਕਮੇਟੀ ਦੇ ਪ੍ਰਧਾਨ ਬਾਬਾ ਭਗਤ ਸਿੰਘ ਬਿਲਗਾ ਤੇ ਜਨਰਲ ਸਕੱਤਰ ਗੰਧਰਵ ਸੈਨ ਦੀ ਵੀ ਇੱਛਾ ਸੀ ਕਿ ਵਾਈਸ-ਚਾਂਸਲਰ ਦੇ ਅਹੁਦੇ ਤੋਂ ਸੇਵਾ-ਮੁਕਤ ਹੋਣ ਬਾਅਦ ਉਹਨੂੰ ਪ੍ਰਬੰਧਕ-ਕਮੇਟੀ ਵਿਚ ਸ਼ਾਮਲ ਕਰ ਲਿਆ ਜਾਵੇ। ਬਾਬਾ ਬਿਲਗਾ ਨੇ ਪੁਆਰ ਦੇ ਕੰਮਾਂ ਦੀ ਪ੍ਰਸ਼ੰਸਾ ਕਰਦਿਆਂ ਕਮੇਟੀ ਵਿਚ ਉਹਦੀ ਸ਼ਮੂਲੀਅਤ ਦਾ ਜ਼ਿਕਰ ਮੇਰੇ ਨਾਲ ਇੱਕ ਤੋਂ ਵੱਧ ਵਾਰ ਕੀਤਾ ਸੀ। ਪਰ ਸਾਇੰਸ-ਕਾਂਗਰਸ ਵਾਲੇ ਕੇਸ ਤੋਂ ਬਾਅਦ ਦੋਵੇਂ ਆਗੂ ਚੁੱਪ ਵੱਟ ਗਏ, ਕਿਉਂਕਿ, ਕਮੇਟੀ ਵਿਚ ਬੈਠੀ ਇੱਕ ਹੋਰ ਕਮਿਊਨਿਸਟ ਧਿਰ ਦਾ ਇੱਕ ਸਿਰਕਰਦਾ ਮੈਂਬਰ ਪੁਆਰ ਨੂੰ 'ਦਾਗ਼ੀ' ਗਰਦਾਨ ਕੇ, ਕਮੇਟੀ ਵਿਚ ਉਹਦੀ ਸ਼ਮੂਲੀਅਤ ਦਾ ਵਿਰੋਧੀ ਸੀ। ਅਗਲੇ ਸਾਲਾਂ ਵਿਚ ਕਮੇਟੀ ਦੀ ਵਾਗ-ਡੋਰ ਉਸੇ ਸਿਰਕਰਦਾ 'ਮੈਂਬਰ' ਦੇ ਹੱਥਾਂ ਵਿਚ ਹੀ ਆ ਗਈ ਤਾਂ ਡਾ. ਪੁਆਰ ਦੇ ਕਮੇਟੀ-ਮੈਂਬਰ ਬਣਨ ਦੀ ਕਹਾਣੀ ਅੱਗੇ ਪੂਰਨ-ਵਿਰਾਮ ਲੱਗ ਗਿਆ।

ਪਰ ਪੁਆਰ ਨੂੰ ਇਹਦੀ ਕੋਈ ਪ੍ਰਵਾਹ ਨਹੀਂ ਸੀ। ਉਹ ਵੀ ਮੂੰਹ ਉੱਤੇ 'ਬਾਈ! ਬਾਈ!' ਕਹਿਣ ਵਾਲੀਆਂ ਤੇ ਅੰਦਰੋਂ ਮਿੱਠੀਆਂ ਛੁਰੀਆਂ ਦਾ ਭਲੀ ਭਾਂਤ ਜਾਣੂ ਸੀ। ਉਹਦਾ ਕਹਿਣਾ ਸੀ ਕਿ ਅਜਿਹੇ 'ਮੀਸਣੇ' ਤੇ 'ਯਾਰ-ਮਾਰ' ਲੋਕਾਂ ਦੀ ਸਰਦਾਰੀ ਵਿਚ ਉਹਨੂੰ ਮੈਂਬਰ ਬਣਨ ਦਾ ਕੋਈ ਸ਼ੌਕ ਵੀ ਨਹੀਂ ਸੀ!

ਉਹ ਤਾਂ ਆਪ ਦੋ ਕਾਰਜਸ਼ੀਲ ਅਕਾਦਮੀਆਂ ਦਾ ਪ੍ਰਧਾਨ ਸੀ। ਉਹਦੀ ਅਗਵਾਈ ਵਿਚ ਤਿੰਨਾਂ-ਚਹੁੰ ਮਹੀਨਿਆਂ ਬਾਅਦ ਹੀ ਦੇਸ਼ ਭਗਤ ਯਾਦਗਾਰ ਹਾਲ ਵਿਚ ਕਿਸੇ ਨਾ ਕਿਸੇ ਕਾਨਫ਼ਰੰਸ/ਸੈਮੀਨਾਰ ਦੀ ਰੌਣਕ ਲੱਗੀ ਹੁੰਦੀ। ਪੰਜਾਬ ਦੇ ਨਾਮਵਰ ਬੁੱਧੀਜੀਵੀ 'ਅੱਧੀ ਜ਼ਬਾਨ' ਨਾਲ ਦਿੱਤੇ ਉਹਦੇ ਸੱਦੇ 'ਤੇ ਭੱਜੇ ਆਉਂਦੇ।

ਪਰ ਇਹ ਵੀ ਸੱਚ ਹੈ ਕਿ 'ਚੱਲਦੀ' ਦਾ ਨਾਂ ਹੀ 'ਗੱਡੀ' ਹੁੰਦਾ ਹੈ! ਸੱਤ ਸਾਲ ਉਹਨੇ ਪੰਜਾਬੀ ਯੂਨੀਵਰਸਿਟੀ ਵਿਚ 'ਸਰਦਾਰੀ' ਕੀਤੀ। ਬਾਅਦ ਵਿਚ ਹਰਕਿਸ਼ਨ ਸਿੰਘ ਸੁਰਜੀਤ ਨੇ ਉਹਨੂੰ ਪਾਰਟੀ ਦੇ ਅਖ਼ਬਾਰ 'ਰੋਜ਼ਾਨਾ ਦੇਸ਼ ਸੇਵਕ' ਦਾ ਸੰਪਾਦਕ ਲਾ ਦਿੱਤਾ। ਅਖ਼ਬਾਰ ਭਾਵੇਂ ਛੋਟਾ ਹੀ ਹੋਵੇ, ਪਰ ਰਾਜਨੀਤਕ ਹਲਕਿਆਂ ਵਿਚ ਉਹਦੇ ਸੰਪਾਦਕ ਨੂੰ 'ਮੰਨਿਆਂ' ਜਾਂਦਾ ਹੈ। ਪੁਆਰ ਤਾਂ ਉਂਝ ਵੀ 'ਸੁਰਜੀਤ' ਦਾ ਖ਼ਾਸ ਬੰਦਾ ਸੀ। ਜ਼ਾਹਿਰ ਹੈ; ਪੁਆਰ ਅਜੇ ਬਹੁਤ ਸਾਰਿਆਂ ਲਈ 'ਕੰਮ ਦਾ ਬੰਦਾ' ਸੀ। ਅਜੇ ਵੀ ਯੂਨੀਵਰਸਿਟੀਆਂ ਤੇ ਕਾਲਜਾਂ ਦੇ ਬੁੱਧੀਜੀਵੀ ਉਹਦੇ ਸੱਦੇ 'ਤੇ ਅਕਾਦਮੀਆਂ ਵੱਲੋਂ ਕੀਤੇ ਸਮਾਗਮਾਂ 'ਤੇ ਹੁੱਬ ਕੇ ਪਹੁੰਚਦੇ। ਪੁਆਰ ਦੇ ਸਮਾਗਮ-ਸਥਾਨ 'ਤੇ ਪਹੁੰਚਣ ਤੋਂ ਪਹਿਲਾਂ ਹੀ ਉਹ ਕਤਾਰ ਬੰਨ੍ਹ ਕੇ ਉਹਦੇ 'ਸਵਾਗਤ' ਲਈ ਖੜ੍ਹੇ ਹੁੰਦੇ।

2007 ਵਿਚ ਮੈਨੂੰ ਬੜੀ ਹਰਫ਼ਲੀ ਕਾਹਲੀ ਵਿਚ ਕਨੇਡਾ ਜਾਣਾ ਪਿਆ। ਮੇਰਾ ਲੜਕਾ ਸਾਡੇ ਪਰਿਵਾਰ ਦੇ ਵੀਜ਼ੇ ਲੱਗਣ ਤੋਂ ਬਾਅਦ 'ਤੁਰਤ' ਟਿਕਟ ਕਟਾ ਕੇ ਕਨੇਡਾ ਪਹੁੰਚਣ ਲਈ ਹਰ ਰੋਜ਼ ਜ਼ੋਰ ਪਾ ਰਿਹਾ ਸੀ। ਉਹਨੇ ਮੇਰੀ ਸੁਰਤ ਮਾਰੀ ਹੋਈ ਸੀ। ਪਰ ਮੇਰੇ ਲਈ ਇੱਕ ਤਰ੍ਹਾਂ 'ਪੱਕੇ ਤੌਰ' 'ਤੇ ਘਰ ਛੱਡਣ ਤੋਂ ਪਹਿਲਾਂ ਕਈ ਜ਼ਰੂਰੀ ਕੰਮ ਕਰਨ ਵਾਲੇ ਰਹਿੰਦੇ ਸਨ। ਜ਼ਮੀਨ ਅਤੇ ਘਰ ਦੀ ਸਾਂਭ-ਸੰਭਾਲ ਤੋਂ ਇਲਾਵਾ ਹੋਰ ਕਈ ਘਰੇਲੂ ਮਸਲੇ ਨਿਜੱਠਣ ਵਾਲੇ

ਸਨ। ਮੈਂ ਡਾਢੇ ਮਾਨਸਿਕ ਦਬਾਅ ਵਿਚੋਂ ਲੰਘ ਰਿਹਾ ਸਾਂ। ਮੇਰੇ ਕੋਲ ਯਾਰਾਂ-ਦੋਸਤਾਂ ਨਾਲ ਆਪਣੇ ਕਨੇਡਾ ਜਾਣ ਬਾਰੇ ਸਲਾਹ-ਮਸ਼ਵਰੇ ਕਰਨ ਤੇ ਉਹਨਾਂ ਦੇ ਸਵਾਲਾਂ ਦੇ ਜਵਾਬ ਦੇ ਸਕਣ ਦੀ ਫ਼ੁਰਸਤ ਨਹੀਂ ਸੀ।

ਕਨੇਡਾ ਪਹੁੰਚਣ ਤੋਂ ਬਾਅਦ ਮੈਂ ਪੁਆਰ ਨੂੰ ਚਿੱਠੀ ਲਿਖ ਕੇ ਕਾਹਲੀ ਨਾਲ, ਉਹਨੂੰ ਬਿਨਾਂ ਮਿਲੇ-ਦੱਸੇ ਕਨੇਡਾ ਆਉਣ ਦੀ ਮੁਆਫ਼ੀ ਮੰਗੀ ਤੇ 'ਪੰਜਾਬ ਅਕਾਦਮੀ ਆਫ਼ ਸੋਸ਼ਲ ਸਾਇੰਸਜ਼, ਲਿਟਰੇਚਰ ਐਂਡ ਕਲਚਰ' ਦੇ ਜਨਰਲ ਸਕੱਤਰ ਦੇ ਅਹੁੱਦੇ ਤੋਂ ਅਸਤੀਫ਼ਾ ਭੇਜ ਦਿੱਤਾ।

ਅਗਲੇ ਸਾਲ ਜਦੋਂ ਮੈਂ ਪੰਜਾਬ ਗਿਆ ਤਾਂ ਪਤਾ ਲੱਗਾ ਕਿ ਅਕਾਦਮੀ ਵੱਲੋਂ ਦੇਸ਼ ਭਗਤ ਯਾਦਗਾਰ ਹਾਲ ਵਿਚ ਕੋਈ ਸਮਾਗਮ ਕਰਵਾਇਆ ਜਾ ਰਿਹਾ ਸੀ। ਮੈਨੂੰ ਖ਼ੁਸ਼ੀ ਹੋਈ ਕਿ ਸਭ ਯਾਰਾਂ-ਦੋਸਤਾਂ ਨੂੰ ਮਿਲ ਸਕਾਂਗਾ। ਮੈਂ ਹੁਣ ਕਿਹੜਾ ਅਕਾਦਮੀ ਦਾ ਅਹੁਦੇਦਾਰ ਸਾਂ, ਜਿਸ ਨੇ, ਸਵੇਰੇ ਵੇਲੇ ਸਿਰ ਜਾ ਕੇ, ਸਾਥੀਆਂ ਨਾਲ ਮਿਲ ਕੇ, ਸਟੇਜ ਦੇ ਪ੍ਰਬੰਧ ਵੇਖਣ ਅਤੇ ਆਏ ਮਹਿਮਾਨਾਂ ਨੂੰ 'ਜੀ ਆਇਆਂ' ਆਖਣ ਦੀ ਜ਼ਿੰਮੇਵਾਰੀ ਨਿਭਾਉਣੀ ਸੀ! ਮੈਂ ਸਹਿਜ-ਭਾਅ ਨਾਲ ਯਾਰਾਂ ਵਜੇ ਦੇ ਕਰੀਬ ਦੇਸ਼ ਭਗਤ ਹਾਲ ਵਿਚ ਪਹੁੰਚਾ। ਮੇਰੇ ਮਨ ਵਿਚ ਸੀ ਕਿ ਹੁਣ ਤੱਕ ਸਮਾਗਮ ਸ਼ੁਰੂ ਹੋ ਚੁੱਕਾ ਹੋਵੇਗਾ। ਪਰ ਪਤਾ ਲੱਗਾ ਕਿ ਅਜੇ ਤਾਂ ਮਹਿਮਾਨ ਦੂਜੇ ਵੱਡੇ ਹਾਲ ਵਿਚ ਨਾਸ਼ਤਾ ਕਰ ਰਹੇ ਹਨ। ਮੈਂ ਉਸ ਹਾਲ ਵਿਚ ਪਹੁੰਚਾ ਤਾਂ ਜਲੰਧਰ ਵਾਲੇ ਸਾਥੀਆਂ ਤੋਂ ਇਲਾਵਾ ਪੰਜਾਬੀ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਪੁਆਰ ਦੇ 'ਪੱਕੇ' ਪੰਜ-ਸੱਤ ਬੰਦੇ ਹੀ ਓਥੇ ਹਾਜ਼ਰ ਸਨ। ਸਾਰੇ ਬੜੇ ਉਤਸ਼ਾਹ ਨਾਲ ਮਿਲੇ। ਪੁਆਰ ਵੀ ਮਿਲਿਆ। ਮੈਂ ਹਾਸੇ ਨਾਲ ਆਖਿਆ, "ਡਾਕਟਰ ਸਾਹਿਬ! ਮੇਰੇ ਵੇਲੇ ਤਾਂ ਇਸ ਵੇਲੇ ਏਥੇ ਰੌਣਕਾਂ ਲੱਗੀਆਂ ਹੁੰਦੀਆਂ ਸਨ।"

ਗੱਲ ਅਜੇ ਮੇਰੇ ਮੂੰਹ ਵਿਚ ਹੀ ਸੀ ਕਿ ਪੁਆਰ ਬੜੇ ਰੁੱਖੇ ਅੰਦਾਜ਼ ਵਿਚ ਬੋਲਿਆ, "ਸਾਨੂੰ ਤੇਰੇ ਵਾਂਗ 'ਕੱਠੇ ਕੀਤੇ ਬੰਦਿਆਂ ਦੀ ਲੋੜ ਵੀ ਨਹੀਂ!"

ਉਹਦੇ ਅਜਿਹੇ ਰੁੱਖੇ ਜਵਾਬ ਨੂੰ ਸੁਣ ਕੇ ਮੈਂ ਹੈਰਾਨ ਰਹਿ ਗਿਆ। ਸਾਡੀ ਗੱਲ-ਬਾਤ ਅੱਗੇ ਵਧਣ ਤੋਂ ਇਸ ਕਰ ਕੇ ਬਚਾਅ ਹੋ ਗਿਆ, ਕਿਉਂਕਿ, ਏਨੇ ਚਿਰ ਵਿਚ ਮੈਨੂੰ ਹੱਥ ਮਿਲਾਉਣ ਲਈ ਕੋਈ ਨਵਾਂ ਮਹਿਮਾਨ ਅੱਗੇ ਵਧ ਆਇਆ ਸੀ।

ਬਾਅਦ ਵਿਚ ਮੈਨੂੰ ਪਤਾ ਲੱਗਾ ਕਿ ਪੁਆਰ ਮੇਰੇ 'ਤੇ ਇਸ ਗੱਲੋਂ ਬਹੁਤ ਹੀ ਨਰਾਜ਼ ਸੀ ਕਿ ਮੈਂ ਕਨੇਡਾ ਜਾਣ ਤੋਂ ਪਹਿਲਾਂ ਉਹਦੇ ਨਾਲ ਗੱਲ ਜਾਂ ਸਲਾਹ ਕਿਉਂ ਨਹੀਂ ਸੀ ਕੀਤੀ। ਉਹਦੀ ਨਰਾਜ਼ਗੀ ਸੱਚੀ ਸੀ। ਮੈਂ 'ਉਹਦੀ ਅਕਾਦਮੀ' ਦਾ ਉਹਦੀ 'ਬਖ਼ਸ਼ਿਸ਼' ਨਾਲ ਬਣਾਇਆ ਜਨਰਲ ਸਕੱਤਰ ਤਾਂ ਸਾਂ ਹੀ, ਇਸ ਤੋਂ ਵੱਧ ਉਹਨੂੰ, ਆਪਣੇ ਨਾਲ ਨੇੜਲੀ ਦੋਸਤੀ ਦਾ ਵੀ, ਮੇਰੇ 'ਤੇ ਮਾਣ ਸੀ। ਮੈਂ ਉਹਦਾ ਇਹ ਮਾਣ ਤੋੜ ਦਿੱਤਾ ਸੀ! ਉਹ ਕਈ ਚਿਰ ਮੇਰੇ ਨਾਲ ਵੱਟਿਆ ਰਿਹਾ।

ਪਰ ਸਮਾਗਮ ਵਿਚ ਏਨੀ ਘੱਟ ਹਾਜ਼ਰੀ ਦਾ ਕਾਰਨ, ਸ਼ਾਇਦ, ਇਹ ਸੀ ਕਿ ਹੁਣ ਉਹ ਨਾ ਵਾਈਸ-ਚਾਂਸਲਰ ਸੀ, ਨਾ ਅਖ਼ਬਾਰ ਦਾ ਸੰਪਾਦਕ ਸੀ ਤੇ ਨਾ ਹੀ ਹਰਕਿਸ਼ਨ ਸਿੰਘ ਸੁਰਜੀਤ ਦਾ ਉਹਦੇ ਸਿਰ 'ਤੇ ਸਾਇਆ ਰਹਿ ਗਿਆ ਸੀ। 'ਸੁਰਜੀਤ' ਪਿਛਲੇ ਮਹੀਨੇ ਸੰਸਾਰ ਨੂੰ ਸਦੀਵੀ ਅਲਵਿਦਾ ਕਹਿ ਗਿਆ ਸੀ! ਸਮਾਗਮ ਤੋਂ ਪਹਿਲਾਂ ਹੀ ਪਟਿਆਲਿਉਂ, ਚੰਡੀਗੜ੍ਹੋਂ ਤੇ ਅੰਬਰਸਰੋਂ ਕਤਾਰ ਬਣਾ ਕੇ ਖਲੋਣ ਵਾਲੇ 'ਲੋੜਵੰਦ' ਵਿਦਵਾਨਾਂ ਲਈ ਪੁਆਰ ਹੁਣ, ਸ਼ਾਇਦ, ਬਹੁਤੇ 'ਕੰਮ ਦੀ ਸ਼ੈਅ' ਨਹੀਂ ਸੀ ਰਹਿ ਗਿਆ!

1991 ਵਿਚ, ਜਦੋਂ ਅਜੇ ਪੰਜਾਬ ਕਾਲੇ ਦੌਰ ਦੇ ਪ੍ਰਛਾਵੇਂ ਹੇਠ ਸੀ। ਮੈਂ ਜਲੰਧਰ ਦੀ ਲੇਖਕ ਸਭਾ ਦੇ ਪ੍ਰਧਾਨ ਜਗਦੀਸ਼ ਸਿੰਘ ਵਰਿਆਮ ਤੇ ਜਨਰਲ ਸਕੱਤਰ ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ ਦੇ ਸਹਿਯੋਗ ਨਾਲ ਦੋ-ਦਿਨਾਂ ਕਹਾਣੀ-ਗੋਸ਼ਟੀ ਕਰਵਾਈ। ਅੱਤਵਾਦ ਦਾ ਜ਼ੋਰ ਹੋਣ ਅਤੇ 'ਖਾੜਕੂਆਂ' ਵੱਲੋਂ 'ਪੰਜਾਬ ਬੰਦ' ਦੇ ਸੱਦੇ ਦੇ ਬਾਵਜੂਦ, ਪੰਜਾਬ ਅਤੇ ਪੰਜਾਬੋਂ ਬਾਹਰਲੇ, ਚਾਰ ਸੌ ਦੇ ਲਗਭਗ ਕਹਾਣੀਕਾਰ, ਆਲੋਚਕ ਤੇ ਵਿਦਵਾਨ ਜਲੰਧਰ ਦੇ ਦੇਸ਼-ਭਗਤ ਯਾਦਗਾਰ ਹਾਲ ਵਿਚ ਪਹੁੰਚ ਗਏ। ਇਹ ਕਹਾਣੀਕਾਰਾਂ ਦਾ ਅਨੂਠਾ ਇਤਿਹਾਸਕ ਇਕੱਠ ਸੀ। ਯਾਰ-ਦੋਸਤ ਮਿਲ ਰਹੇ ਸਨ। ਹਾਲ ਦੇ ਅੰਦਰ-ਬਾਹਰ ਰੌਣਕਾਂ ਲੱਗੀਆਂ ਹੋਈਆਂ ਸਨ। ਕਹਾਣੀਕਾਰਾਂ ਵੱਲੋਂ ਆਪਣੀਆਂ ਸਭ ਤੋਂ ਬਿਹਤਰੀਨ ਕਹਾਣੀਆਂ ਪੜ੍ਹੀਆਂ ਜਾ ਰਹੀਆਂ ਸਨ। ਉਹਨਾਂ 'ਤੇ ਬਹਿਸ-ਮੁਬਾਹਿਸਾ ਹੋ ਰਿਹਾ ਸੀ।ਦੋ-ਦਿਨਾਂ ਗੋਸ਼ਟੀ ਦੀ ਅਪਾਰ ਸਫ਼ਲਤਾ ਤੋਂ ਬਾਅਦ ਲੇਖਕ ਜੱਫ਼ੀਆਂ ਪਾਉਂਦੇ, ਮਿੱਠੀਆਂ ਯਾਦਾਂ ਲੈ ਕੇ, ਇੱਕ-ਦੂਜੇ ਤੋਂ ਵਿੱਛੜੇ।

ਓਸੇ ਹਫ਼ਤੇ ਜੋਗਿੰਦਰ ਸਿੰਘ ਪੁਆਰ ਦਾ ਰੋਜ਼ਾਨਾ 'ਅਜੀਤ' ਦੇ ਸੰਪਾਦਕੀ ਸਫ਼ੇ 'ਤੇ ਇਸ ਕਹਾਣੀ-ਸਮਾਗਮ ਬਾਰੇ ਲੰਮਾ ਆਰਟੀਕਲ ਛਪਿਆ। ਉਹ ਦੋਵੇਂ ਦਿਨ ਸਮਾਗਮ ਵਿਚ ਹਾਜ਼ਰ ਰਿਹਾ ਸੀ। ਆਰਟੀਕਲ ਵਿਚ ਉਹਨੇ ਇਸ ਸਮਾਗਮ ਵਿਚ 'ਸੈਮੀਨਾਰ-ਕਲਚਰ' ਦੀ ਅਣਹੋਂਦ ਵੱਲ ਦਾ ਵਿਸ਼ੇਸ਼ ਇਸ਼ਾਰਾ ਕਰਦਿਆਂ, ਇਸਨੂੰ ਨਿਰੋਲ 'ਲੇਖਕਾਂ ਦਾ ਮੇਲਾ' ਆਖ ਕੇ ਛੁਟਿਆਉਣ ਦੀ ਕੋਸ਼ਿਸ਼ ਕੀਤੀ ਸੀ। ਉਹਦੀ ਗੱਲ ਕੁਝ ਹੱਦ ਤੱਕ ਤਾਂ ਠੀਕ ਹੀ ਸੀ ਕਿ ਜਦੋਂ ਹਾਲ ਅੰਦਰ ਗੰਭੀਰ ਚਰਚਾ ਹੋ ਰਹੀ ਹੋਵੇ ਤਾਂ ਲੇਖਕਾਂ ਦੀ ਵੱਡੀ ਗਿਣਤੀ ਹਾਲ ਤੋਂ ਬਾਹਰ ਟੋਲੀਆਂ ਬਣਾ ਕੇ ਗੱਪਾਂ ਮਾਰਨ ਵਿਚ ਨਹੀਂ ਲੱਗੀ ਹੋਣੀ ਚਾਹੀਦੀ। ਮੇਰਾ ਖ਼ੁਦ ਵੀ ਇਸ ਗੱਲ ਵੱਲ ਧਿਆਨ ਸੀ। ਅਗਲੇ ਦਿਨ ਮੈਂ ਲੇਖਕਾਂ ਨੂੰ ਕਿਹਾ



ਕਿ ਉਹ ਹਾਲ ਵਿਚੋਂ ਉੱਠ ਕੇ ਬਾਹਰ ਨਾ ਜਾਣ, ਸਗੋਂ, ਹਾਲ ਵਿਚ ਬਹਿ ਕੇ ਹੋਰਨਾਂ ਦੇ ਵਿਚਾਰ ਸੁਣਨ ਤੇ ਆਪਣੇ ਵਿਚਾਰ ਸਾਂਝੇ ਕਰਨ। ਜੇ ਕੋਈ ਲੇਖਕ ਬਾਹਰ ਜਾਂਦੇ ਵੀ ਤਾਂ ਮੈਂ ਜਾ ਕੇ ਉਹਨਾਂ ਨੂੰ ਅੰਦਰ ਲੈ ਆਉਂਦਾ। ਅਗਲੇ ਦਿਨ, ਪਿਛਲੇ ਦਿਨ ਵਾਲੀ ਸ਼ਿਕਾਇਤ ਨਾ ਰਹੀ।

ਡਾ. ਪੁਆਰ ਦਾ ਆਰਟੀਕਲ ਪੜ੍ਹ ਕੇ ਮੈਨੂੰ ਖ਼ੁੰਧਕ ਆਈ। ਉਹ ਏਨੇ ਵੱਡੇ ਸਮਾਗਮ ਦੀ ਸਫ਼ਲਤਾ ਨੂੰ ਮੂਲੋਂ ਹੀ ਘਟਾ ਕੇ ਵੇਖ ਰਿਹਾ ਸੀ। 1991 ਵਿਚ ਹੋਏ ਕਹਾਣੀ-ਸਮਾਗਮ ਦੀ ਸਫ਼ਲਤਾ ਤੋਂ ਬਾਅਦ, ਲੇਖਕਾਂ ਦੀ ਪੁਰਜ਼ੋਰ ਮੰਗ 'ਤੇ, ਮੈਂ 1993 ਤੇ 1995 ਵਿਚ ਵੀ ਕਹਾਣੀ ਦੇ ਦੋ ਹੋਰ ਮਹਾ-ਸਮਾਗਮ ਕਰਵਾਏ। ਬੇਹੱਦ ਸਫ਼ਲ ਤੇ ਯਾਦਗਾਰੀ। ਮੈਂ ਜਾਣ-ਬੁੱਝ ਕੇ ਇਹਨਾਂ ਕਹਾਣੀ-ਸਮਾਗਮਾਂ ਨੂੰ 'ਕਹਾਣੀ ਉਤਸਵ' ਦਾ ਨਾਂ ਦਿੱਤਾ। ਜੇ ਪੁਆਰ ਕਹਿੰਦਾ ਹੈ ਕਿ ਇਹ ਸਮਾਗਮ 'ਮੇਲਾ' ਜਾਂ 'ਉਤਸਵ' ਨੇ ਤਾਂ ਇੰਝ ਹੀ ਸਹੀ! ਪਰ ਇਹ ਵੀ ਸਚਾਈ ਸੀ ਕਿ ਪੁਆਰ ਦੇ ਆਰਟੀਕਲ ਵਿਚ ਪੇਸ਼ ਕੀਤੇ ਗਏ ਵਿਚਾਰਾਂ ਦੇ ਅਸਰ ਹੇਠ ਮੈਂ ਅਗਲੇ ਦੋਵਾਂ ਸਮਾਗਮ ਨੂੰ ਸਹੀ ਅਰਥਾਂ ਵਿਚ 'ਸੈਮੀਨਾਰ ਕਲਚਰ' ਦੀਆਂ ਬੁਨਿਆਦੀ ਲੋੜਾਂ ਨੂੰ ਮੁੱਖ ਰੱਖ ਕੇ ਹੀ ਚਲਾਇਆ ਸੀ।

ਪਰ ਜਦੋਂ ਪੁਆਰ ਨੇ ਮੈਨੂੰ 'ਪੰਜਾਬ ਅਕਾਦਮੀ ਆਫ਼ ਸੋਸ਼ਲ ਸਾਇੰਸਜ਼' ਦਾ ਜਨਰਲ ਸਕੱਤਰ ਬਣਾਇਆ ਤਾਂ ਉਦੋਂ ਉਹਦੇ ਮਨ 'ਤੇ ਕਹਾਣੀ ਬਾਰੇ ਤਿੰਨ ਮਹਾ-ਸਮਾਗਮ ਕਰਾ ਲੈਣ ਵਾਲੀ ਮੇਰੀ 'ਮੇਲੇ ਕਰਾ ਲੈਣ ਵਾਲੀ ਸਮਰੱਥਾ' ਦਾ ਹੀ ਪ੍ਰਭਾਵ ਸੀ। ਤੇ ਉਹਨੂੰ ਲੱਗਦਾ ਸੀ ਕਿ ਮੈਂ ਅਕਾਦਮੀ ਦਾ ਜਨਰਲ ਸਕੱਤਰ ਬਣ ਕੇ ਆਪਣੀ ਇਸ ਸਮਰੱਥਾ ਦਾ ਸਹੀ ਪ੍ਰਯੋਗ ਕਰ ਸਕਾਂਗਾ। ਤੇ ਸ਼ਾਇਦ ਮੈਂ ਕੀਤਾ ਵੀ!

ਇਸ ਮੁੱਦੇ 'ਤੇ 'ਵੱਖਰੇ'ਵਿਚਾਰ ਰੱਖਦੇ ਹੋਏ ਵੀ ਅਸੀਂ ਇੱਕ ਦੂਜੇ ਦੇ ਕਿੰਨੇ ਕਰੀਬ ਸਾਂ! ਵੱਖਰੇ ਵੀ ਕਾਹਦੇ! ਐਵੇਂ ਈਗੋ ਦਾ ਅੜਿੱਕਾ ਜਿਹਾ ਸੀ। ਸੱਚਾਈ ਤਾਂ ਇਹ ਹੈ ਕਿ ਅਜਿਹੇ ਸਮਾਗਮ ਵਿਚਾਰ-ਚਰਚਾ ਦਾ ਮਾਧਿਅਮ ਵੀ ਬਣਦੇ ਨੇ ਤੇ ਮੇਲ-ਗੇਲ ਦਾ ਵੀ। ਵਿਛੜੇ ਯਾਰ-ਬੇਲੀ ਚਿਰਾਂ ਬਾਅਦ ਮਿਲਦੇ ਨੇ। ਸੈਮੀਨਾਰ-ਕਲਚਰ ਦੀਆਂ ਬੁਨਿਆਦੀ ਧਾਰਨਾਵਾਂ ਦੀ ਪੂਰਤੀ ਕਰਦੇ ਹੋਏ ਵੀ ਇਸ ਵਿਚੋਂ 'ਮੇਲੇ' ਨੂੰ ਖ਼ਾਰਜ ਨਹੀਂ ਕੀਤਾ ਜਾ ਸਕਦਾ! ਅਗਲੇ ਸਾਲਾਂ ਵਿਚ ਜਦੋਂ ਅਸੀਂ ਆਪਣੀਆਂ ਅਕਾਦਮੀਆਂ ਵੱਲੋਂ ਕਾਨਫ਼ਰੰਸਾਂ ਤੇ ਸੈਮੀਨਾਰ ਕਰਦੇ ਰਹੇ ਤਾਂ ਦਿਨੇ 'ਸੈਮੀਨਾਰ-ਕਲਚਰ' ਦੀ ਪਾਲਣਾ ਕਰਦੇ ਤੇ ਸ਼ਾਮ ਨੂੰ 'ਯਾਰਾਂ ਦਾ ਮੇਲਾ' ਵੀ ਲੱਗਦਾ। ਬਾਹਰੋਂ ਆਏ ਤੇ ਸਥਾਨਕ ਵਿਦਵਾਨਾਂ ਵਾਸਤੇ 'ਖਾਣ-ਪਾਣ' ਚੱਲਦਾ। ਪੁਆਰ ਦੇ ਖੱਬੇ ਹੱਥ ਵਿਚ ਬੋਤਲ ਹੁੰਦੀ ਤੇ ਅੱਗੇ ਯਾਰਾਂ ਦੇ ਗਿਲਾਸ। ਅੱਧੀ-ਅੱਧੀ ਰਾਤ ਤੱਕ ਗੱਪ-ਗੋਸ਼ਟੀਆਂ ਚੱਲਦੀਆਂ। ਪੁਆਰ ਦੇ ਸੁਭਾਅ ਦੀ ਇਕ ਹੋਰ ਖ਼ੂਬਸੂਰਤ ਗੱਲ ਇਹ ਸੀ ਕਿ ਉਹ ਆਪਣੇ ਸਹਾਇਕਾਂ ਨੂੰ (ਸੁਖਵਿੰਦਰ ਸੰਘਾ, ਬਲਦੇਵ ਚੀਮਾ, ਵੇਦ ਅਗਨੀਹੋਤਰੀ, ਤੇ ਮੇਰੇ ਸਮੇਤ) ਰਾਤ ਦੀ 'ਪਾਰਟੀ' ਵਾਸਤੇ ਖ਼ਰਚ ਕਰਨ ਦਾ ਪੂਰਾ ਅਧਿਕਾਰ ਦਿੰਦਾ। ਸੈਮੀਨਾਰ ਤੋਂ ਬਾਅਦ ਵੀ ਉਹ ਕਦੀ ਨਿਨਵਾਂ ਨਾ ਲੈਂਦਾ ਕਿ ਏਨਾ ਖ਼ਰਚ ਕਿੱਥੇ ਤੇ ਕਿਉਂ ਕੀਤਾ ਗਿਆ! ਪਾਰਟੀ 'ਤੋਂ 'ਵਧ ਗਿਆ ਮਾਲ' ਬੇਲੀਆਂ ਦੇ ਅਗਲੇ ਦਿਨਾਂ ਵਿਚ ਵੀ ਕੰਮ ਆਉਂਦਾ ਰਹਿੰਦਾ!

ਵੇਖਿਆ ਜਾ ਸਕਦਾ ਹੈ ਕਿ ਜਿਹੜਾ ਪੁਆਰ 'ਸਾਹਿਤਕ-ਮੇਲਿਆਂ' ਦੇ ਉੱਤੋਂ-ਉੱਤੋਂ ਹੀ ਖ਼ਿਲਾਫ਼ ਸੀ; ਉਹਦੀ ਹਾਜ਼ਰੀ ਵਿਚ ਵੀ 'ਮੇਲੇ'ਲੱਗਦੇ ਰਹੇ।

ਉੱਤੋਂ-ਉੱਤੋਂ ਤਾਂ ਉਹ ਸਾਹਿਤਕਾਰਾਂ ਅਤੇ ਸਾਹਿਤ ਦੇ ਮਹੱਤਵ ਤੋਂ ਵੀ ਇਨਕਾਰੀ ਸੀ। ਉਹਦਾ ਮੱਤ ਸੀ ਕਿ ਭਾਸ਼ਾ ਦੀ ਤਰੱਕੀ ਵਿਚ ਸਾਹਿਤਕਾਰਾਂ ਨਾਲੋਂ ਵੱਧ ਯੋਗਦਾਨ ਭਾਸ਼ਾ-ਵਿਗਿਆਨੀਆਂ ਦਾ ਹੁੰਦਾ ਹੈ। ਉਹ ਕਹਿੰਦਾ ਸੀ ਕਿ ਯੂਨੀਵਰਸਿਟੀ ਵਿਚ ਕੇਵਲ ਸਾਹਿਤ ਪੜ੍ਹਾਏ ਜਾਣ ਨਾਲ ਭਾਸ਼ਾ ਦਾ ਕੁਝ ਨਹੀਂ ਸੌਰਨ ਲੱਗਾ! ਇਸ ਲਈ ਭਾਸ਼ਾ ਵਿਗਿਆਨ ਦੀ ਪੜ੍ਹਾਈ ਲਾਜ਼ਮੀ ਹੈ। ਤੇ ਉਹਨੇ ਬੀ. ਏ. ਦੇ ਸਿਲੇਬਸਾਂ ਵਿਚ ਭਾਸ਼ਾ ਵਿਗਿਆਨ ਦਾ ਵਿਸ਼ਾ ਸ਼ਾਮਲ ਕਰਵਾ ਕੇ ਹੀ ਦਮ ਲਿਆ! ਪਰ ਜੇ ਹਕੀਕਤ ਵਿਚ ਸਾਹਿਤਕਾਰਾਂ ਪ੍ਰਤੀ ਉਹਦੇ ਨਜ਼ਰੀਏ ਨੂੰ ਵੇਖੀਏ ਤਾਂ ਇਹ ਪੁਆਰ ਹੀ ਸੀ ਜਿਸ ਨੇ ਆਪਣੇ ਕਾਰਜ-ਕਾਲ ਵਿਚ ਸੰਤ ਸਿੰਘ ਸੇਖੋਂ ਅਤੇ ਡਾ.ਅਤਰ ਸਿੰਘ ਵਰਗੇ ਵਿਦਵਾਨਾਂ/ਸਾਹਿਤਕਾਰਾਂ ਨੂੰ ਪ੍ਰੋਫ਼ੈਸਰ ਐਮੀਟਾਰਸ ਵਰਗੇ ਅਹੁਦੇ ਦੇ ਕੇ ਸਨਮਾਨਿਤ ਕੀਤਾ। ਕਈ ਪ੍ਰਸਿੱਧ ਲੇਖਕਾਂ, ਸੰਤੋਖ ਸਿੰਘ ਧੀਰ, ਹਰਨਾਮ ਦਾਸ ਸਹਿਰਾਈ, ਜਗਤਾਰ ਅਤੇ ਹੋਰ ਕਈਆਂ ਦੇ ਜੀਵਨ-ਭਰ ਲਈ ਵਜ਼ੀਫ਼ੇ ਲਾ ਦਿੱਤੇ। ਸੰਤ ਸਿੰਘ ਸੇਖੋਂ ਤੋਂ ਬਾਅਦ ਜਦੋਂ ਡਾ. ਅਤਰ ਸਿੰਘ ਨੂੰ ਪਰੋਫ਼ੈਸਰ ਐਮੀਰਾਟਸ ਦੇ ਅਹੁਦੇ ਨਾਲ ਸਨਮਾਨਿਤ ਕਰਨਾ ਸੀ ਤਾਂ ਉਹਨੀਂ ਦਿਨੀਂ ਡਾ. ਅਤਰ ਸਿੰਘ

ਪਾਰਕਿਨਸਨ ਦੀ ਬੀਮਾਰੀ ਨਾਲ ਬੁਰੀ ਤਰ੍ਹਾਂ ਪੀੜਤ ਸੀ। ਪੁਆਰ ਆਪ ਚੱਲ ਕੇ ਚੰਡੀਗੜ੍ਹ ਉਹਦੇ ਘਰ ਪੁੱਜਾ ਤੇ ਇਹ ਸਨਮਾਨ ਪ੍ਰਾਪਤ ਕਰਨ ਦੀ ਗੁਜ਼ਾਰਿਸ਼ ਕੀਤੀ।

ਸੋ ਅਸਲ ਵਿਚ ਇਹ ਸੀ ਸਾਹਿਤਕਾਰਾਂ ਪ੍ਰਤੀ ਉਹਦੀ ਹਕੀਕੀ ਆਦਰ-ਭਾਵਨਾ!

ਸਾਹਿਤਕਾਰਾਂ ਦੀ ਤਾਂ ਗੱਲ ਛੱਡੋ, ਉਹ ਤਾਂ ਸਵੇਰੇ ਉੱਠ ਕੇ ਰੋਜ਼ ਪਤਨੀ ਲਈ ਹੀ ਚਾਹ ਨਹੀਂ ਸੀ ਬਣਾਉਂਦਾ, ਸਗੋਂ ਯੂਨੀਵਰਸਿਟੀ ਵਿਚ ਆਪਣੇ ਕਾਰਜਕਾਲ ਦੌਰਾਨ ਉਹ ਆਪਣੇ ਸੁਰੱਖਿਆ ਕਰਮੀਆਂ ਨੂੰ ਵੀ ਆਪਣੇ ਹੱਥੀਂ ਚਾਹ ਬਣਾ ਕੇ ਪਿਆਉਂਦਾ। ਅੱਤ ਦੇ ਖ਼ਰ੍ਹਵੇ ਤੇ ਕੌੜੇ ਸਮਝੇ ਜਾਣ ਵਾਲੇ ਬੰਦੇ ਅੰਦਰ ਸੰਵੇਦਨਸ਼ੀਲਤਾ ਦੀ ਅਜਿਹੀ ਨੁੱਕਰ ਵੀ ਸੀ।

-ਸਾਹਿਤ ਤੇ ਸਾਹਿਤਕ 'ਮੇਲਿਆਂ' ਦੀ ਓਪਰੀ ਮੁਖ਼ਾਲਫ਼ਤ ਕਰਨ ਵਾਲਾ ਪੁਆਰ ਜ਼ਿੰਦਗੀ ਦੇ ਆਖ਼ਰੀ ਪੜਾਅ 'ਤੇ ਭਾਰਤ-ਪੱਧਰੀ 'ਭਾਸ਼ਾ-ਉਤਸਵ' ਕਰਵਾਉਣ ਦੇ ਸੁਪਨੇ ਲੈ ਰਿਹਾ ਸੀ। ਇਸ ਸੁਪਨੇ ਨੂੰ ਸਾਕਾਰ ਕਰਨ ਲਈ ਕੀਤੀ ਮੀਟਿੰਗ ਦਾ ਜ਼ਿਕਰ ਸ਼ੁਰੂ ਵਿਚ ਆ ਚੁੱਕਾ ਹੈ। ਤੇ ਇਸ ਉਤਸਵ ਨੂੰ ਕਰਵਾਉਣ ਦੀ ਲੋਚਾ ਪਿੱਛੇ ਜੈਪੁਰ ਦਾ 'ਸਾਹਿਤ-ਉਤਸਵ' ਹੀ ਪ੍ਰੇਰਕ ਸੀ!

ਡਾ ਪੁਆਰ ਦੀ ਮਿਲਣਸਾਰਤਾ ਬਾਰੇ ਗੱਲ ਕਰਦਿਆਂ ਮੈਂ ਸ਼ੁਰੂ ਵਿਚ ਕਹਿ ਚੁੱਕਾ ਹਾਂ, ਕਿ ਉਹ 'ਯਾਰਾਂ ਦਾ ਯਾਰ' ਵੀ ਸੀ!

ਪਰ ਕਈ ਵਾਰ ਉਹਦੇ ਸੁਭਾਅ ਦੀਆਂ ਕਈ ਗੱਲਾਂ ਮੇਰੇ ਗੇੜ 'ਚ ਨਾ ਆਉਂਦੀਆਂ। ਜਿਸ ਨਾਲ ਇੱਕ ਵਾਰ ਨਰਾਜ਼ ਹੋ ਜਾਂਦਾ, ਉਸ ਬਾਰੇ ਅੰਦਰੋਂ ਰੋਸਾ ਨਾ ਗਵਾਉਂਦਾ। ਬਲਦੇਵ ਦੇ ਹਵਾਲੇ ਨਾਲ ਮੈਂ ਗੱਲ ਕਰ ਚੁੱਕਾ ਹਾਂ। ਰਘਬੀਰ ਸਿੰਘ ਸਿਰਜਣਾ ਨੂੰ ਉਹ 'ਸਿਰ 'ਤੇ ਚੁੱਕ ਕੇ' ਪੰਜਾਬੀ ਯੂਨੀਵਰਸਿਟੀ ਵਿਚ ਲੈ ਕੇ ਗਿਆ ਤੇ ਪ੍ਰੋਫ਼ੈਸਰ ਬਣਾ ਕੇ 'ਰਵਿੰਦਰ ਸਿੰਘ ਰਵੀ ਚੇਅਰ' ਦਾ ਮੁਖੀ ਬਣਾਇਆ। ਪਰ ਪਤਾ ਨਹੀਂ, ਬਾਅਦ ਵਿਚ ਉਹਦੇ ਨਾਲ ਕਿਸ ਗੱਲੋਂ ਨਰਾਜ਼ ਹੋ ਗਿਆ! ਜਦ ਕਦੀ ਰਘਬੀਰ ਸਿੰਘ ਦਾ ਜ਼ਿਕਰ ਚੱਲਦਾ ਤਾਂ ਮੇਰੇ ਵੱਲ ਇਸ਼ਾਰਾ ਕਰ ਕੇ ਵਿਅੰਗ ਨਾਲ ਕਹਿੰਦਾ, "ਇਹਨੂੰ ਪਤਾ ਹੋਊ, ਇਹਦਾ ਯਾਰ ਏ!"

ਵੇਦ ਅਗਨੀਹੋਤਰੀ ਡਾ. ਪੁਆਰ ਦਾ ਸ਼ਰਧਾਲੂ ਮਿੱਤਰ ਸੀ। ਪੰਜਾਬੀ ਭਾਸ਼ਾ ਅਕਾਦਮੀ ਨਾਲ ਸ਼ੁਰੂ ਤੋਂ ਜੁੜਿਆ ਰਹਿਣ ਵਾਲਾ। ਉਹਦਾ ਪੂਰਾ ਫ਼ਰਮਾ-ਬਰਦਾਰ! ਅਕਾਦਮੀ ਦਾ ਅਹੁਦੇਦਾਰ ਵੀ ਰਿਹਾ, 'ਲਾਲ-ਕਿਤਾਬਾਂ' ਦਾ ਸਹਿ-ਲੇਖਕ ਵੀ ਰਿਹਾ। ਪਰ ਉਹਦੀ ਮੌਤ 'ਤੇ ਹੋਏ ਸ਼ਰਧਾਂਜਲੀ ਸਮਾਗਮ ਵਿਚ ਜਦ ਪੁਆਰ ਨੂੰ ਅਗਨੀਹੋਤਰੀ ਬਾਰੇ ਕੁਝ ਸ਼ਬਦ ਬੋਲਣ ਲਈ ਕਿਹਾ ਤਾਂ ਉਹਨੇ ਬੋਲਣੋਂ ਇਨਕਾਰ ਕਰ ਦਿੱਤਾ! ਇਹ ਉਹੋ ਪੁਆਰ ਸੀ ਜਿਹੜਾ ਬੜੇ ਉਚੇਚ ਨਾਲ ਹਰੇਕ ਦੇ ਦੁੱਖ-ਸੁਖ ਵਿਚ ਸ਼ਾਮਲ ਹੁੰਦਾ ਸੀ!

ਮੇਰੀਆਂ ਦੋਵਾਂ ਧੀਆਂ ਦੇ ਵਿਆਹ 'ਤੇ ਉਹਨੇ ਹਾਜ਼ਰੀ ਭਰੀ। ਮੇਰੀ ਮਾਂ ਦੇ ਭੋਗ 'ਤੇ ਮੇਰੇ ਪਿੰਡ ਸੂਰ ਸਿੰਘ ਪਹੁੰਚ ਕੇ ਸ਼ਰਧਾਂਜਲੀ ਦਿੱਤੀ। ਪਰ ਜਦ ਉਹ ਇੱਕ ਵਾਰ ਮੇਰੇ ਨਾਲ 'ਅੰਦਰੋਂ' ਨਰਾਜ਼ ਹੋ ਗਿਆ ਤਾਂ ਉਹਨੇ ਨਰਾਜ਼ਗੀ ਨਹੀਂ ਗਵਾਈ। ਪੁਆਰ ਦੀ ਧੀ ਦਾ ਵਿਆਹ ਸੀ। ਮੈਂ ਇਹ ਗੱਲ ਚਿਤਵ ਹੀ ਨਹੀਂ ਸਾਂ ਸਕਦਾ ਕਿ ਪੁਆਰ ਦੀ ਧੀ ਦਾ ਵਿਅਹ ਹੋਵੇ ਤੇ ਉਹ ਮੈਨੂੰ ਬੁਲਾਵੇ ਨਾ! ਪਰ ਇਹ ਜਾਣਦਿਆਂ ਹੋਇਆਂ ਵੀ ਕਿ ਮੈਂ ਉਹਨੀਂ ਦਿਨੀਂ ਜਲੰਧਰ ਹੀ ਹਾਂ, ਉਹਨੇ ਮੈਨੂੰ ਵਿਆਹ 'ਤੇ ਨਹੀਂ ਸੀ ਬੁਲਾਇਆ।

ਮੈਨੂੰ ਇਸ ਗੱਲ ਦੀ ਅੱਜ ਤੱਕ ਸਮਝ ਨਹੀਂ ਆਈ ਕਿ ਕੀ ਮੇਰੇ ਨਾਲ ਨਰਾਜ਼ਗੀ ਦਾ ਕਾਰਨ ਕੇਵਲ ਏਨਾ ਹੀ ਸੀ ਕਿ ਮੈਂ ਕਨੇਡਾ ਜਾਣ ਲੱਗਿਆਂ ਉਹਦੇ ਨਾਲ 'ਜਾਣ ਵਾਲੀ ਗੱਲ' ਸਾਂਝੀ ਨਹੀਂ ਸੀ ਕੀਤੀ ਜਾਂ ਕੋਈ ਹੋਰ ਕਾਰਨ ਵੀ ਸੀ! ਸੋਚਿਆ ਜਾਵੇ ਤਾਂ ਕਾਰਨ ਤਾਂ ਇਹ ਵੀ ਬੜਾ ਵਾਜਬ ਬਣਦਾ ਸੀ ਕਿ ਜਿਹੜਾ ਬੰਦਾ ਤੁਹਾਨੂੰ ਆਪਣੇ 'ਏਨਾ ਨੇੜੇ' ਸਮਝਦਾ ਹੋਵੇ, ਤੁਸੀਂ ਉਹਦੇ ਨਾਲ ਅਜਿਹਾ 'ਗ਼ੈਰਾਂ ਵਾਲਾ ਸਲੂਕ' ਕਰ ਕੇ ਉਹਦੇ ਮਾਣ ਨੂੰ ਸੱਟ ਮਾਰੀ ਦਿਉ!

ਐਵੇਂ ਹੀ ਇੱਕ ਹੋਰ ਗੱਲ ਯਾਦ ਆ ਗਈ। ਇੱਕ ਦਿਨ ਅਕਾਦਮੀ ਦੇ ਦਫ਼ਤਰ ਵਿਚ ਬੈਠੇ ਸਾਂ। ਪੁਆਰ ਕਹਿੰਦਾ, "ਫ਼ਲਾਣਾ ਮੈਨੂੰ ਕਹਿੰਦਾ ਕਿ 'ਅਮਕੇ' ਦੀ ਮਾਂ ਮਰ ਗਈ ਹੈ, ਉਹਦੇ ਭੋਗ 'ਤੇ ਨਹੀਂ ਜਾਣਾ?' ਮੈਂ ਕਿਹਾ, "ਕਿਉਂ? ਮਾਂ ਤਾਂ ਮੇਰੀ ਵੀ ਮਰੀ ਸੀ!"

ਕਹਿ ਨਹੀਂ ਸਕਦਾ ਕਿ ਉਤਲੇ ਪੈਰੇ ਵਿਚ ਕੀਤੀ ਗੱਲ ਦਾ ਉਸ ਤੋਂ ਉਤਲੇ ਪੈਰੇ ਵਿਚ ਕੀਤੀ ਗੱਲ ਨਾਲ ਕੋਈ ਤਾਲ-ਮੇਲ ਬੈਠਦਾ ਵੀ ਹੈ ਜਾਂ ਨਹੀਂ? ਹਾਂ, ਏਨਾ ਤਾਂ ਜ਼ਰੂਰ ਹੈ ਕਿ ਦੋਵਾਂ ਸੂਰਤਾਂ ਵਿਚ ਪੁਆਰ ਦੇ 'ਹੰਮੇ' ਨੂੰ ਠੇਸ ਪਹੁੰਚੀ ਸੀ।

ਇਸ ਨਰਾਜ਼ਗੀ ਤੋਂ ਬਾਅਦ, ਜਿਵੇਂ ਪਿੱਛੇ ਜ਼ਿਕਰ ਆਇਆ ਹੈ, ਅਸੀਂ ਮਿਲਦੇ ਵੀ ਰਹੇ। ਇਕੱਠੇ ਵੀ ਹੁੰਦੇ ਰਹੇ। ਵਿਚਾਰ-ਚਰਚਾ ਵੀ ਹੁੰਦੀ ਰਹੀ। ਕੋਈ ਖ਼ਾਸ ਕੰਮ ਹੁੰਦਾ ਤਾਂ ਕਦੀ-ਕਦੀ ਉਹ ਫ਼ੋਨ ਕਰ ਕੇ ਵੀ ਬੁਲਾ ਲੈਂਦਾ। ਪਰ ਸਾਡਾ ਮਿਲਣ-ਸਥਾਨ ਦੇਸ਼ ਭਗਤ ਯਾਦਗਾਰ ਹਾਲ ਹੀ ਹੁੰਦਾ! ਨਾ ਕਦੀ ਉਹ ਮੇਰੇ ਘਰ ਆਇਆ, ਨਾ ਮੈਂ ਉਹਦੇ ਵੱਲ ਗਿਆ।

'ਦੋਸਤੀ' ਤਾਂ ਬਣੀ ਰਹੀ ਪਰ ਪਾਤਰ ਦੇ ਕਹਿਣ ਵਾਂਗ ਸਦਾ ਇਹ ਲੱਗਦਾ ਰਿਹਾ, "ਨਿੱਘ ਹੈ ਨਾ ਰੌਸ਼ਨੀ ਹੈ! ਇਹ ਕੇਹੀ ਦੋਸਤੀ ਹੈ!"

ਕੁਝ ਵੀ ਸੀ। ਪੁਆਰ ਦੀ ਦੋਸਤੀ ਦੀਆਂ ਵਰ੍ਹਿਆਂ 'ਤੇ ਫ਼ੈਲੀਆਂ ਉਹ ਚੰਗੀਆਂ ਤੇ ਚਾਨਣੀਆਂ ਯਾਦਾਂ ਵੀ ਮੇਰੇ ਚੇਤੇ ਵਿਚ

ਅਕਸ ਨੇ ਜਦੋਂ ਸਾਡੀ ਦੋਸਤੀ ਵਿਚ ਨਿੱਘ ਵੀ ਸੀ ਤੇ ਰੌਸ਼ਨੀ ਵੀ। ਦੋਸਤੀ ਦਾ ਉਹ ਕੋਸਾ-ਕੋਸਾ ਨਿੱਘ ਤੇ ਨਿੰਮ੍ਹਾ-ਨਿੰਮਾ ਚਾਨਣ ਅੱਜ ਵੀ ਮੇਰੇ ਅੰਗ-ਸੰਗ ਹੈ!

'ਭਾਸ਼ਾ ਉਤਸਵ' ਕਰਵਾਉਣ ਵਾਲੀ ਮੀਟਿੰਗ ਤੋਂ ਅਗਲੇ-ਅਗਲੇਰੇ ਦਿਨ ਜਨਵਰੀ ਦੀ ਨਿੱਘੀ ਧੁੱਪ ਵਿਚ ਦੇਸ਼ ਭਗਤ ਯਾਦਗਾਰ ਹਾਲ ਦੇ ਵਿਹੜੇ ਵਿਚ ਧੁੱਪੇ ਕੁਰਸੀਆਂ 'ਤੇ ਬੈਠੇ ਸਾਂ। ਸ਼ਾਇਦ ਇਕ-ਦੋ ਜਣੇ ਹੋਰ ਵੀ ਸਨ। ਗੱਲ ਪੁਆਰ ਦੇ ਮੁਢਲੇ ਜੀਵਨ ਤੋਂ ਸ਼ੁਰੂ ਹੋਈ। ਉਹ ਰਉਂ ਵਿਚ ਸੀ। ਉਹ ਦੱਸ ਰਿਹਾ ਸੀ ਕਿ ਗਿਆਰਾਂ ਸਾਲਾਂ ਦਾ ਸੀ ਉਹ, ਜਦੋਂ ਦੇਸ਼ ਦੀ ਵੰਡ ਹੋਈ ਤੇ ਉਹਨਾਂ ਨੂੰ ਮਿੰਟਗੁਮਰੀ ਜ਼ਿਲ੍ਹੇ ਦੀ ਉਕਾੜਾ ਤਹਿਸੀਲ ਵਿਚ ਪੈਂਦੇ ਆਪਣੇ ਪਿੰਡ ਨੂੰ ਸਦੀਵੀ ਅਲਵਿਦਾ ਆਖ ਕੇ, ਵੱਸਦੇ-ਰੱਸਦੇ ਘਰ-ਬਾਰ ਛੱਡ ਕੇ ਤੁਰਨਾ ਪਿਆ। ਕਿਵੇਂ ਉਹਨਾਂ ਦਾ ਲੰਮਾ ਕਾਫ਼ਿਲਾ ਹੌਲੀ-ਹੌਲੀ ਸਰਕਦਾ, ਜਾਨ ਬਚਾਉਂਦਾ ਭਾਰਤ ਪਹੁੰਚਿਆ। ਜਿਵੇਂ ਪਹਿਲਾਂ ਜ਼ਿਕਰ ਆ ਚੁੱਕਾ ਹੈ, ਕਿਵੇਂ ਘੋੜੀ 'ਤੇ ਸਵਾਰ (ਭਵਿੱਖ ਦਾ ਮੁੱਖ-ਮੰਤ੍ਰੀ) ਬੇਅੰਤ ਸਿੰਘ ਹੱਥ ਵਿਚ ਬੰਦੂਕ ਲੈ ਕੇ ਕਾਫ਼ਿਲੇ ਦੀ ਰਾਖੀ ਲਈ ਕਾਫ਼ਿਲੇ ਦੇ ਅੰਗ-ਸੰਗ ਰਿਹਾ। ਕਿਵੇਂ ਵੰਡ ਤੋਂ ਬਾਅਦ ਉਹਨਾਂ ਦਾ ਪਰਿਵਾਰ ਪਹਿਲਾਂ ਅਲਾਵਲਪੁਰ ਤੇ ਫਿਰ ਪੱਕੇ ਤੌਰ 'ਤੇ ਲੱਧੇਵਾਲੀ ਆਣ ਕੇ ਵੱਸਿਆ।

ਗੱਲਾਂ ਲੰਮੀਆਂ ਚੱਲੀਆਂ। ਅਲਾਵਲਪੁਰ ਤੋਂ ਦਸਵੀਂ ਪਾਸ ਕਰ ਕੇ, ਲਾਇਲਪੁਰ ਖ਼ਾਲਸਾ ਕਾਲਜ ਤੋਂ ਪੰਜਾਬੀ ਤੇ ਅੰਗਰੇਜ਼ੀ ਦੀ ਐਮ ਏ ਕਰਨ ਤੋਂ ਲੈ ਕੇ ਕੰਨਿਆਂ ਮਹਾਂ ਵਿਦਿਆਲਾ ਵਿਚ ਪਹਿਲੀ ਨਿਯੁਕਤੀ ਤੱਕ ਦਾ ਸਫ਼ਰ ਤੇ ਫੇਰ ਲਾਇਲਪੁਰ ਖ਼ਾਲਸਾ ਕਾਲਜ ਵਿਚ ਅਧਿਆਪਨ ਤੋਂ ਤੁਰਦੀ ਗੱਲ ਲੰਡਨ ਯੂਨੀਵਰਸਿਟੀ ਤੋਂ ਭਾਸ਼ਾ ਵਿਗਿਆਨ ਵਿਚ ਐੱਮ. ਲਿਟ. ਕਰਨ ਪਿੱਛੋਂ ਪੰਜਾਬੀ ਯੂਨੀਵਰਸਿਟੀ ਵਿਚ ਪ੍ਰਾ-ਅਧਿਆਪਕ ਲੱਗਣ ਤੱਕ ਚੱਲਦੀ ਹੋਈ, ਵਾਈਸ ਚਾਂਸਲਰ ਲੱਗਣ ਤੱਕ ਪਹੁੰਚੀ। ਵਿਚ-ਵਿਚ ਨਿੱਕੇ ਨਿੱਕੇ ਦਿਲਚਸਪ ਵੇਰਵੇ। ਕੁਝ ਅਣਸੁਣੀਆਂ ਗੱਲਾਂ।

ਮੈਂ ਕਿਹਾ, "ਡਾ. ਸਾਹਿਬ! ਆਪਣੀ ਸਵੈ-ਜੀਵਨੀ ਲਿਖੋ। ਤੁਹਾਡੇ ਸੰਘਰਸ਼ ਦੀ ਲੰਮੀ ਤੇ ਦਿਲਚਸਪ ਦਾਸਤਾਨ ਹੈ। ਜਿਵੇਂ ਡਾ. ਸਰਦਾਰਾ ਸਿੰਘ ਜੌਹਲ ਨੇ ਕਮਾਲ ਦੇ ਅਨੁਭਵ ਲਿਖੇ ਨੇ ਤੁਹਾਡੀ ਜੀਵਨੀ ਵਿਚ ਵੀ ਬਹੁਤ ਕੁਝ ਅਜਿਹਾ ਹੋਵੇਗਾ ਜੋ ਨਵੀਂ ਪੀੜ੍ਹੀ ਦੇ ਬੱਚਿਆਂ ਲਈ ਪ੍ਰੇਰਨਾ ਦੇਣ ਵਾਲਾ ਹੋਵੇਗਾ।"

ਉਹ ਪੋਲਾ ਜਿਹਾ ਮੁਸਕਰਾਇਆ। ਕਿਸੇ ਹੋਰ ਨੇ ਵੀ ਮੇਰੀ ਹਾਮੀ ਭਰੀ।

ਉਹਦੀ ਚੁੱਪ ਨੂੰ ਰਜ਼ਾਮੰਦੀ ਸਮਝਦਿਆਂ ਮੈਂ ਕਿਹਾ, "ਬੱਸ ਅੱਜ ਤੋਂ ਸੋਚਣਾ ਤੇ ਮਨ ਵਿਚ ਤਰਤੀਬ ਦੇਣੀ ਸ਼ੁਰੂ ਕਰ ਦਿਉ। ਤੇ ਫਿਰ ਲਿਖਣਾ ਵੀ। ਮੈਂ ਅਗਲੇ ਹਫ਼ਤੇ ਤੁਹਾਨੂੰ ਪੁੱਛਣਾ ਹੈ ਕਿ ਤੁਸੀਂ ਪਹਿਲਾ ਚੈਪਟਰ ਲਿਖ ਲਿਆ ਹੈ ਕਿ ਨਹੀਂ।"

ਉਹ ਹੱਸ ਪਿਆ। ਲਗਭਗ ਸਵੈ-ਜੀਵਨੀ ਲਿਖਣਾ ਮੰਨ ਕੇ ਉਹ ਇਹ ਕਹਿੰਦਾ ਉਠਿਆ, "ਉਂਝ ਕੰਮ ਹੈ ਤਾਂ ਔਖਾ, ਪਰ ਚਲੋ ਵੇਖਦੇ ਹਾਂ!"

ਪਰ ਅਗਲੇ ਹਫ਼ਤੇ ਨਾ ਮੈਂ ਪੁੱਛਿਆ ਤੇ ਨਾ ਉਹਨੇ ਦੱਸਿਆ ਕਿ ਉਹਨੇ ਪਹਿਲਾ ਚੈਪਟਰ ਲਿਖ ਲਿਆ ਹੈ!

ਤੇ ਫਿਰ ਕੋਵਿਡ/19 ਦਾ ਕਹਿਰ ਟੁੱਟ ਪਿਆ। ਮੇਲ-ਮੁਲਾਕਾਤਾਂ ਬੰਦ ਹੋ ਗਈਆਂ!

ਨਾ ਭਾਸ਼ਾ-ਉਤਸਵ ਹੋ ਸਕਿਆ ਤੇ ਨਾ ਹੀ ਸਵੈ-ਜੀਵਨੀ ਲਿਖੀ ਜਾ ਸਕੀ।

ਅਗਸਤ ਦੇ ਅੰਤ ਵਿਚ ਮੈਂ ਕਨੇਡਾ ਆ ਗਿਆ ਤੇ 15 ਅਕਤੂਬਰ ਨੂੰ ਉਹਦੇ ਸਦੀਵੀ ਵਿਛੋੜੇ ਦੀ ਖ਼ਬਰ ਆ ਗਈ। ਪੰਜਾਬੀ ਭਾਸ਼ਾ ਬਾਰੇ ਬਣਾਈਆਂ ਅਗਲੇਰੀਆਂ ਯੋਜਨਾਵਾਂ ਤੇ ਉਹਦੇ ਹੋਰ ਸੁਪਨੇ ਵੀ ਉਹਦੇ ਨਾਲ ਹੀ ਸੌਂ ਗਏ।ਪਰ ਪੰਜਾਬੀ ਭਾਸ਼ਾ ਲਈ ਜੂਝਦਾ ਉਹ ਆਖ਼ਰੀ ਸਾਹਾਂ ਤੱਕ ਰਿਹਾ। 10 ਅਕਤੂਬਰ ਨੂੰ ਕੁੜੀਆਂ ਦੇ ਲਾਇਲਪੁਰ ਖ਼ਾਲਸਾ ਕਾਲਜ ਵਿਚ 'ਨਵੀਂ ਸਿੱਖਿਆ ਨੀਤੀ' ਬਾਰੇ ਹੋਏ ਸੈਮੀਨਾਰ ਦੀ ਉਹਨੇ ਪ੍ਰਧਾਨਗੀ ਕੀਤੀ। ਉਸਨੇ ਉਸ ਕੁ-ਨੀਤੀ ਦੀ ਨਿਖੇਧੀ ਕੀਤੀ ਜਿਸ ਵਿਚ ਸਿੱਖਿਆ ਦੀਆਂ ਨਿੱਜੀ ਦੁਕਾਨਾਂ ਦੇ ਖੁੱਲ੍ਹਣ, ਗ਼ਰੀਬਾਂ ਨੂੰ ਵਿਦਿਆ ਤੋਂ ਵਾਂਝੇ ਰੱਖਣ, ਸਰਕਾਰੀ ਸਰਪ੍ਰਸਤੀ ਵਾਲੀਆਂ ਸੰਸਥਾਵਾਂ ਵਿਚ ਨਵੀਂ ਭਰਤੀ ਕਰਨ ਦੀ ਥਾਂ ਅਧਿਆਪਕਾਂ ਨੂੰ ਠੇਕੇ 'ਤੇ ਰੱਖਣ ਦਾ ਚਲਨ ਭਾਰੂ ਹੋ ਜਾਣਾ ਸੀ!

ਪਿਛਲੇ ਦੋ ਤਿੰਨ ਸਾਲ ਤੋਂ ਮੈਂ ਜਦ ਪੰਜਾਬ ਜਾਂਦਾ ਤਾਂ ਵੇਖਦਾ ਕਿ ਡਾ. ਪੁਆਰ ਦੇ ਜਿਸਮ ਵਿਚ ਪਹਿਲਾਂ ਵਾਲੀ ਫੁਰਤੀ ਨਜ਼ਰ ਨਾ ਆਉਂਦੀ। ਉਹ ਬੋਚ-ਬੋਚ ਕੇ ਕਦਮ ਧਰਦਾ ਲੱਗਦਾ। ਚਿਹਰੇ 'ਤੇ ਵੀ ਭਲ਼ ਜਿਹੀ ਪਈ ਦਿਸਦੀ। ਪਰ ਉਹਦਾ ਉਤਸ਼ਾਹ ਪਹਿਲਾਂ ਵਾਂਗ ਹੀ ਮਘਦਾ ਹੁੰਦਾ ਸੀ।

ਪਰ ਆਪਣੇ ਹਰ ਸਾਹ ਵਿਚ ਮਘਦਾ ਇਹ ਸੇਕ ਉਹ ਆਪਣੀ ਹਿੱਕ ਵਿਚ ਲੈ ਕੇ ਸਾਹ ਮੁੱਕ ਜਾਣ 'ਤੇ ਸਵਾਹ ਹੋ ਗਿਆ।

ਕੀ ਉਹਦੇ 'ਵਾਰਿਸ' ਇਸ ਸਵਾਹ ਵਿਚ ਪਈ ਕੋਈ ਚੰਗਿਆੜੀ ਲੱਭ ਕੇ ਉਹਨੂੰ, ਉਸ ਵਾਂਗ, ਮੁੜ ਮਘਾ ਸਕਣਗੇ!

ਮਘਾਉਣੀ ਤਾਂ ਚਾਹੀਦੀ ਹੈ!

***-ਸਮਾਪਤ***

ਕੂਕਾ ਲਹਿਰ ਦੇ ਅਮਰ ਨਾਇਕ:

# ਸ਼ਾਹ-ਦਿਲ, ਸ਼ਾਹ ਹੁਕਮ ਸਿੰਘ ਸਖਾਣਿਆਂ ਵਾਲੇ



-ਸੁਵਰਨ ਸਿੰਘ ਵਿਰਕ

ਕੋਈ ਵੀ ਸੰਪ੍ਰਦਾਇ, ਸੰਗਠਨ ਜਾਂ ਜਨ ਅੰਦੋਲਨ, ਕੁਝ ਧਨੀ ਮਾਨੀ ਲੋਕਾਂ ਦੀ ਸਹਾਇਤਾ ਨਾਲ ਵੀ ਆਪਣਾ ਆਕਾਰ ਗ੍ਰਹਿਣ ਕਰਕੇ, ਆਲੇ ਦੁਆਲੇ ਵਿੱਚ ਫਲਦੇ ਫੁੱਲਦੇ ਹਨ। ਇਹ ਪੈਸੇ ਟਕੇ ਵੱਲੋਂ ਸੌਖੇ ਸੱਜਣ ਜੇ ਦਿਲ ਦੇ ਵੀ ਸ਼ਾਹ, ਸਖੀ ਤੇ ਦਲੇਰ ਹੋਣ ਫਿਰ ਸੋਨੇ ਤੇ ਸੁਹਾਗੇ ਵਾਲਾ ਕੰਮ ਹੁੰਦਾ ਹੈ ਅਤੇ ਜੇ ਉਹ ਹੱਥ ਘੁੱਟ ਕੇ ਵਰਤਣ ਦੇ ਆਦੀ ਹੋਣ ਤਾਂ ਫਿਰ ਕੰਜੂਸ ਦਾ ਧਨ ਤਾਂ ਕਿਸੇ ਅਰਥ ਨਹੀਂ ਆਉਂਦਾ। ਉਹਨੂੰ ਤਾਂ ਕਬੀਰ ਜੀ ਦੇ ਸ਼ਬਦਾਂ ਵਿੱਚ ਸਿਰਫ ਧਨ ਰਾਖੀ ਕਰਨ ਵਾਸਤੇ ਹੀ ਮਿਲਦਾ ਹੈ। ਪੰਜਾਬੀ ਕਵੀ, ਸੱਯਦ ਵਾਰਿਸ ਸ਼ਾਹ ਹੋਰਾਂ ਦੇ ਜ਼ਮਾਨੇ ਵਿੱਚ ਇਹ ਰਿਵਾਜ ਪ੍ਰਚਲਿਤ ਸੀ ਕਿ ਫਲਾਣਾ, ਤਕੜਾ ਆਦਮੀ, ਮਰਨ ਲੱਗਾ, ਧਨ ਦੀਆਂ ਇਤਨੀਆਂ ਗੰਢਾਂ ਜਾਂ ਗਠੜੀਆਂ ਛੱਡ ਗਿਆ ਹੈ। ਇਹ ਗੰਢਾਂ ਹਜਾਰਾਂ ਦੀਆਂ ਵੀ ਹੋ ਸਕਦੀਆਂ ਸਨ ਅਤੇ ਲੱਖਾਂ ਦੀਆਂ ਵੀ ਪਰ ਸਾਡਾ ਇਹ ਕਵੀ ਅਣਵਰਤਿਆ ਧਨ ਛੱਡ ਕੇ ਮਰਨ ਵਾਲੇ ਨੂੰ "ਗੰਢੀ ਛੋੜ" ਦੇ ਤਰਿਸਕ੍ਰਿਤ ਨਾਮ ਨਾਲ ਯਾਦ ਕਰਦਿਆਂ ਹੋਇਆਂ ਲਿਖਦਾ ਹੈ:-

"ਪੱਲੇ ਦੌਲਤਾਂ ਹੋਣ ਤਾਂ ਵੰਡ ਦੇਈਏ,
ਗੰਢੀ ਛੋੜਿਆਂ ਨਾਂਹ ਸਦਾਈਏ ਜੀ।" –(ਹੀਰ ਵਾਰਿਸ)

ਸਤਿਗੁਰੂ ਰਾਮ ਸਿੰਘ ਜੀ ਦੇ ਪੰਥ ਵਿੱਚ ਇਸ ਤਰ੍ਹਾਂ ਦਾ ਇੱਕ ਪੈਸੇ ਟਕੇ ਵੱਲੋਂ ਵਾਹਵਾ ਸੌਖਾ ਸੱਜਣ, ਭਾਈ ਹੁਕਮ ਸਿੰਘ ਸਖਾਣਾ ਸੀ। ਇਹ ਪਿੰਡ ਅੱਜ ਕੱਲ੍ਹ ਦੇ ਪਾਕਿਸਤਾਨ ਵਿਚਲੇ ਪੱਛਮੀ ਪੰਜਾਬ ਦੇ ਜ਼ਿਲ੍ਹਾ ਸਿਆਲਕੋਟ ਦੇ ਸਤਰਾਹ ਥਾਣੇ ਦਾ ਪਿੰਡ ਸੀ। ਇਸ ਥਾਣੇ ਵਿੱਚ ਕੂਕਿਆਂ ਦੇ ਹੋਰ ਪ੍ਰਸਿੱਧ ਪਿੰਡ ਸਤਰਾਹ, ਸਿਰਾਂ ਵਾਲੀ, ਸਰਾਇ, ਪਿੱਖੀ, ਚੱਕ ਰਾਮ ਦਾਸ, ਉੱਗੂ ਚੱਕ (ਗੁਰੂ ਚੱਕ), ਛਾਂਗਾ, ਵਾਂਧੂ, ਗਿੱਲਗਿੱਟੀ, ਸੁੰਦਰਾਨਾ, ਮਾਂਗਾ, ਉਦੂ ਫੱਤਾ, ਕਿਲਾ ਸੂਬਾ ਸਿੰਘ, ਖੰਡੂ ਵਾਲੀ, ਠੱਟਾ ਦੇਸਾ ਸਿੰਘ, ਕਾਲੀ ਅਤੇ ਹਰਵੇਸਪੁਰ ਆਦਿ ਸਨ। ਪੰਜਾਬ ਸਰਕਾਰ ਦੀ ਮਹੱਤਵਪੂਰਨ ਕੂਕਿਆਂ ਵਾਲੀ ਸੂਚੀ ਅੰਦਰ, ਸਿਆਲਕੋਟ ਜ਼ਿਲ੍ਹੇ ਵਾਲੀ ਸੂਚੀ ਵਿੱਚ, ਨੌਂਵੇਂ ਨੰਬਰ ਤੇ ਭਾਈ ਹੁਕਮ ਸਿੰਘ ਦਾ ਨਾਮ ਦਰਜ਼ ਹੈ। ਉਸ ਦਾ ਪਿਤਾ ਝੰਡਾ ਸਿੰਘ ਸੀ। ਉਸਦਾ ਕਿੱਤਾ ਸ਼ਾਹੂਕਾਰਾ ਹੈ। ਉਸ ਦੇ ਨਖ ਸ਼ਿਖ ਵਰਣਨ ਵਾਲੇ ਖਾਨੇ ਵਿੱਚ ਦਰਜ਼ ਹੈ: ਰੰਗ ਗੋਰਾ, ਮਾਤਾ ਦੇ ਦਾਗਾਂ ਵਾਲਾ ਗੋਲ ਚਿਹਰਾ, ਦੋਵੇਂ ਕੰਨ ਵਿੰਨ੍ਹੇ ਹੋਏ ਅਤੇ ਦੋਹਾਂ ਵਿੱਚ ਸੋਨੇ ਦੀਆਂ ਛੋਟੀਆਂ ਮੁਰਕੀਆਂ, ਲੰਬਾਈ ਸਾਢੇ ਪੰਜ ਫੁੱਟ ਲਗਪਗ ਅਤੇ ਉਮਰ ਵੀ ਲਗਪਗ 40 ਸਾਲ। ਵਿਸ਼ੇਸ਼ਤਾਵਾਂ ਵਾਲੇ ਖਾਨੇ ਵਿੱਚ ਲਿਖਿਆ ਹੈ ਕਿ ਉਹ ਧਨੀ ਵਿਅਕਤੀ ਹੈ ਅਤੇ ਆਲੇ ਦੁਆਲੇ ਵਿੱਚ ਸਤਿਕਾਰਿਆ ਜਾਂਦਾ ਹੈ।❶

ਦਸਤਾਵੇਜ਼ਾਂ ਮੁਤਾਬਿਕ ਉਸ ਦਾ ਜਨਮ 1840 ਈ. ਦਾ ਬਣਦਾ ਹੈ ਜੋ ਦਰੁਸਤ ਨਹੀਂ ਮਾਲੂਮ ਹੁੰਦਾ। ਕਿਉਂਕਿ ਉਹ ਪਹਿਲਾਂ ਗੁਰੂ ਬਾਲਕ ਸਿੰਘ ਜੀ ਦੀ ਸ਼ਰਨ ਵਿੱਚ ਜਾ ਕੇ, ਸਿੰਘਣੀ ਦੀ, ਰੋਗ ਮੁਕਤੀ ਲਈ ਨਾਮਦਾਨ ਲੈਂਦਾ ਹੈ। ਗੁਰੂ ਬਾਲਕ ਸਿੰਘ ਜੀ 6 ਦਸੰਬਰ 1862 ਨੂੰ ਜੋਤੀ ਜੋਤਿ ਸਮਾਉਂਦੇ ਹਨ। ਸੰਨ 1857 ਦੀ ਵੈਸਾਖੀ ਤੋਂ ਬਾਅਦ ਉਹ ਆਮ ਤੌਰ ਤੇ ਕਿਸੇ ਵੀ ਨਾਮ ਅਭਿਲਾਖੀ ਨੂੰ, ਸਤਿਗੁਰੂ ਰਾਮ ਸਿੰਘ ਜੀ ਪਾਸ ਭੈਣੀ ਸਾਹਿਬ ਹੀ ਭੇਜਦੇ ਹਨ। ਇਸ ਲਈ ਹੁਕਮ ਸਿੰਘ ਹੋਰਾਂ ਦਾ ਜਨਮ 1835 ਈ. ਤੋਂ ਬਾਅਦ ਨਹੀਂ ਬਣੇਗਾ ਪਹਿਲਾਂ ਕੋਈ ਇੱਕ ਦੋ ਸਾਲ ਤਾਂ ਹੋ ਸਕਦਾ ਹੈ। ਸਾਡਾ ਇਤਿਹਾਸਕਾਰ, ਹੁਕਮ ਸਿੰਘ ਹੋਰਾਂ ਦੇ ਹਜਰੋਂ ਸਾਹਿਬ ਜਾਣ ਬਾਰੇ ਲਿਖਦਾ ਹੈ।

"ਹੁਕਮ ਸਿੰਘ ਸਖਾਣਿਆਂ ਦਾ ਸੀ। ਉਸਦੀ ਸਿੱਖਣੀ ਹੇਮ ਕੌਰ ਸੀ। ਉਸਨੂੰ ਮਿਰਗੀ ਵਾਂਗੂੰ ਮੂਰਛਾ ਹੋਇ ਜਾਂਦੀ ਸੀ। ਸ੍ਰੀ ਹਜਰੋਂ ਜੀ ਗਿਆ। ਜਾਇਕੇ ਸ੍ਰੀ ਗੁਰੂ ਬਾਲਕ ਸਿੰਘ ਜੀ ਦਾ ਦਰਸ਼ਨ ਕੀਤਾ। ਅੰਤਰਯਾਮੀ ਗੁਰੂ ਜੀ ਬਚਨ ਕੀਤਾ– ਹੁਣ ਤਾਂ ਛੱਡ ਸ਼ੋਹਦੀ ਨੂੰ। ਸ਼ਰਨ ਆਇ ਪਈ ਹੈ। ਹੁਣ ਕਿੱਥੇ ਜਾਏ? ਜੇਹੜੀ ਮਿਰਗੀ ਆਉਂਦੀ ਸੀ ਸੋ ਹਟ ਗਈ। ਫੇਰ ਨਹੀਂ ਆਈ ਮਿਰਗੀ। ਬਚਨ ਹੋਇਆ ਜੇਕਰ ਨਾਂ ਫੜੀ ਹੋਈ ਹੁੰਦੀ ਤਾਂ ਏਥੇ ਕਿਵੇਂ ਔਂਦੀ? ਬਚਨ ਕੀਤਾ– ਜਪੁ ਸਾਹਿਬ ਦੇ ਪਾਂਚ ਪਾਠ ਰੋਜ਼ ਕਰਿਆ ਕਰ। ਜੇ ਪਾਂਚ ਪਾਠ ਨਾ ਕਰੇਗੀ ਰੋਜ਼ ਤਾਂ ਤੇਰਾ ਸਰੀਰ ਬਿਨਸ ਜਾਏਗਾ। ਜਿੰਨਾ ਚਿਰ ਪਾਂਚ ਪਾਠ ਰੋਜ਼ ਕਰੇਂਗੀ ਓਨ੍ਹਾਂ ਚਿਰ ਰਾਜ਼ੀ ਰਹੇਂਗੀ। ਫਿਰ ਬਚਨ ਕੀਤਾ– ਇਸ ਬੀਬੀ ਨੇ ਮਰ ਜਾਣਾ ਸੀ ਪਰ ਮਹਾਂਪੁਰਖਾਂ ਦਾ ਦਰਸ਼ਨ ਕਰਨੇ ਕਰਕੇ ਬਚ ਗਈ ਹੈ। ਹੁਕਮ ਸਿੰਘ ਆਏ ਸਿੱਖਾਂ ਸੰਤਾਂ ਕੋ ਲੰਗਰ ਛਕਾਂਵਦਾ ਹੈ। ਏਕ ਦਿਨ ਕਹਿਣੇ ਲਗਾ ਜੀ ਲੜਕੇ ਕੀ ਖੁਸ਼ੀ ਤਾਂ ਬੜੀ ਹੈ ਪਰ

ਵਿਸ਼ਟੇ ਮੈ ਹੱਥ ਰਹਿੰਦਾ ਹੈ। ਬੜੇ ਦੋਜਖਾਂ ਨਾਲ ਪਲਦਾ ਹੈ ਪਰ ਅੰਤ ਕੋ ਵਫਾ ਨਹੀਂ ਕਰਦਾ ਹੈ। ਤਾਂ ਤੇ ਹੇ ਗੋਬਿੰਦ, ਲੜਕਾ ਨਾ ਹੋਵੇ ਹੱਛਾ ਹੈ। ਹੁਕਮ ਸਿੰਘ ਨੇ ਤੀਨ ਵਿਆਹ ਕਰਵਾਏ, ਔਲਾਦ ਨਹੀਂ ਹੋਈ। ਫਿਰ ਪਛਤਾਵੇ ਕਿ ਮੈਂ ਇਹ ਮੰਗ ਕਿਉਂ ਮੰਗਣੀ ਸੀ ਜੋ ਲੜਕਾ ਨਾ ਹੋਵੇ? ਕਿਸੇ ਵੇਲੇ ਕੀ ਐਸੀ ਮੰਗ ਮੰਗੀ ਹੋਈ ਫੇਰ ਤਰਸਦਾ ਰਿਹਾ। ਬਥੇਰੇ ਜਤਨ ਕੀਤੇ ਪਰ ਲੜਕਾ ਨਾ ਹੋਇਆ।❷

ਸ੍ਰੀ ਗੁਰੂ ਹਰੀ ਸਿੰਘ ਜੀ ਤੋਂ ਵਰੋਸਾਏ, ਨਾਮਧਾਰੀ ਪੰਥ ਦੇ ਉੱਘੇ ਪਰਚਾਰਕ ਅਤੇ ਕੀਰਤਨੀਏ ਜੱਥੇਦਾਰ ਸੰਤ ਭਗਤ ਸਿੰਘ ਜੀ ਦਾਤੇਵਾਲੀਏ, ਸੂਬਾ ਜੀ ਨੇ ਸਤਿਜੁਗ ਦੇ 'ਸੰਤ ਅੰਕ' ਵਿੱਚ ਸੰਤ ਕੇਸਰ ਸਿੰਘ ਜੀ ਚਵਿੰਡਾ ਬਾਰੇ ਇਕ ਲੇਖ ਲਿਖਦਿਆਂ, ਉਸ ਵਿੱਚ ਹੁਕਮ ਸਿੰਘ ਹੋਰਾਂ ਬਾਰੇ ਵੀ ਬੜੀ ਕੀਮਤੀ ਜਾਣਕਾਰੀ ਦਰਜ਼ ਕੀਤੀ ਹੈ।

"ਸ਼ਾਹ ਹੁਕਮ ਸਿੰਘ ਜੀ ਸਖਾਣਿਆਂ ਦੇ ਇੱਕ ਧਨਾਢ ਗੁਰਸਿੱਖ ਸਨ। ਆਪ ਨੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਤੋਂ ਭਜਨ ਪੁੱਛਿਆ ਸੀ। ਆਪ ਚੰਗੇ ਭਜਨੀਕ, ਨਿੱਤਨੇਮੀ ਤੇ ਵਿਚਾਰਸ਼ੀਲ ਸਨ। ਗੁਰ ਸਿੱਖਾਂ ਦੀ ਸੇਵਾ ਦਾ ਆਪ ਨੂੰ ਬੜਾ ਚਾਅ ਰਹਿੰਦਾ ਸੀ। ਲੋਹ ਲੰਗਰ ਤਪਦੇ ਰਹਿੰਦੇ ਸਨ। ਗੁਰਬਾਣੀ ਦੀ ਵਿਚਾਰ ਵੀ ਉਨ੍ਹਾਂ ਨੂੰ ਚੰਗੀ ਸੀ, ਤੇ ਹਰ ਰੋਜ਼ ਪਿਛਲੇ ਪਹਿਰ, ਕਥਾ ਨਿੱਤਨੇਮ ਨਾਲ ਕਰਦੇ ਹੁੰਦੇ ਸਨ– ਪਿੰਡ ਵਾਲੀ ਧਰਮਸ਼ਾਲਾ ਉਨ੍ਹਾਂ ਨੇ ਹੀ ਪਵਾਈ ਸੀ। ਸਾਧਾਂ ਵਾਸਤੇ ਬਸਤਰਾਂ ਤੇ ਜੋੜਿਆਂ ਦੇ ਕੋਠੇ ਭਰ ਛੱਡਦੇ ਸਨ। ਤੇ ਵਰਤਾ ਵਰਤਾ ਕੇ ਬੜੇ ਖੁਸ਼ ਹੁੰਦੇ ਸਨ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸੱਚੇ ਪਾਤਸ਼ਾਹ ਜਦ ਗੁਰੂ ਚੱਕ ਦੇ ਹੋਲੇ ਤੇ ਗਏ, ਤਾਂ ਏਨੀ ਬਰਖਾ ਹੋਈ ਕਿ ਲੰਗਰ ਪਕਾਣ ਵਾਸਤੇ, ਥਾਂਉਂ ਥੋਹੜਾ ਹੋਣ ਦੇ ਕਾਰਨ, ਸੰਗਤ ਨੂੰ ਬੜੀ ਤਕਲੀਫ ਹੋਈ। ਸਤਿਗੁਰੂ ਹਰੀ ਸਿੰਘ ਜੀ ਨੇ ਕਿਹਾ, 'ਭਾਈ ! ਜੇ ਹੋਰ ਕੋਈ ਪੇਸ਼ ਨਹੀਂ ਜਾਂਦੀ ਤਾਂ ਛੋਲਿਆਂ (ਜਾਂ ਮਸਰਾਂ) ਦੀਆਂ ਘੁੰਙਣੀਆਂ ਹੀ ਉਬਾਲ ਲਉ। ਉਸ ਵੇਲੇ ਸ਼ਾਹ ਹੁਕਮ ਸਿੰਘ ਜੀ ਨੇ ਅਰਜ਼ ਕੀਤੀ, ਸੱਚੇ ਪਾਤਸ਼ਾਹ ਕਿਰਪਾ ਕਰਕੇ, ਸਖਾਣੀਂ ਚਰਨ ਪਾਉ। ਅਰਜ਼ ਮਨਜ਼ੂਰ ਹੋ ਗਈ ਤੇ ਸਤਿਗੁਰਾਂ ਨੇ ਸੰਗਤਾਂ ਸਮੇਤ ਸਖਾਣੀਂ ਦਰਸ਼ਨ ਦਿੱਤੇ। ਉੱਥੇ ਏਨਾ ਅਤੁੱਟ ਲੰਗਰ ਵਰਤਿਆ, ਤੇ ਰਸ ਬੱਝਿਆ ਕਿ ਧੰਨ ਧੰਨ ਹੋ ਗਈ। ਸਤਿਗੁਰਾਂ ਨੇ ਸ਼ਾਹ ਹੁਰਾਂ ਨੂੰ ਪੁੱਛਿਆ– ਹੁਕਮ ਸਿੰਘਾ ਵਿਹਾਰ ਕਿਨੇਂ ਕੁ ਫੇਰ ਵਿੱਚ ਚਲਦਾ ਹੈ। ਬੇਨਤੀ ਕੀਤੀ, ਗਰੀਬ ਨਿਵਾਜ, ਪੰਜਾਹ ਹਜ਼ਾਰ ਦੇ ਅੰਦਰ ਬਾਹਰ ਖਿਲਾਰ ਖਿੱਲਰਿਆ ਹੋਇਆ ਹੈ। ਸਤਿਗੁਰਾਂ ਨੇ ਇਸੇ ਤਰ੍ਹਾਂ ਦੋ ਵਾਰ ਫੇਰ ਪੁੱਛਿਆ, ਪਰ ਸ਼ਾਹ ਹੁਰਾਂ ਨੇ ਏਹੀ ਜਵਾਬ ਦਿੱਤਾ ਕਿ ਪੰਜਾਹ ਕੁ ਹਜ਼ਾਰ ਦਾ ਪਹਿਨਾ ਹੈ। ਸਤਿਗੁਰਾਂ ਬਚਨ ਕੀਤਾ– ਜਾਹ ਉਇ ਹੁਕਮ ਸਿੰਘਾ ! ਐਸ ਵਕਤ ਤੂੰ ਜਿੰਨੇ ਲੱਖ ਆਖਣੋਂ ਓਨਾਂ ਹੀ ਹੋ ਜਾਣਾ ਸੀ ਪਰ ਹੁਣ ਤੇਰਾ ਵਿਹਾਰ, ਪੰਜਾਹ ਹਜ਼ਾਰ ਦੇ ਹੀ ਅੰਦਰ ਬਾਹਰ ਰਹੇਗਾ। ਸੱਚੇ ਪਾਤਸ਼ਾਹ ਦਾ ਵਾਕ ਐਸਾ ਅਟੱਲ ਹੋਇਆ, ਕਿ ਸ਼ਾਹ ਹੁਕਮ ਸਿੰਘ ਜੀ ਦੇ ਜੀਵਨ ਪ੍ਰਯੰਤ ਪੰਜਾਹ ਹਜ਼ਾਰ (ਰੁਪੈ) ਤੱਕ ਦਾ ਹੀ ਸਿਲਸਿਲਾ ਰਿਹਾ।"❸

ਬ੍ਰਹਮ-ਗਿਆਨੀ ਸੰਤ ਕੇਸਰ ਸਿੰਘ ਜੀ ਚਵਿੰਡਾ ਵਾਲੇ ਸੇਵਾ ਅਤੇ ਸਿਮਰਨ ਦਾ ਸਾਕਾਰ ਰੂਪ ਸਨ ਜਿਹਨਾਂ ਭਜਨ ਪੁੱਛਣ ਬਾਅਦ, 13 ਵਰ੍ਹੇ ਬਾਬਾ ਜਮੀਅਤ ਸਿੰਘ ਦੇ ਪਿੰਡ ਗਿੱਲ (ਸਿਆਲਕੋਟ) ਵਿੱਚ ਲੰਗਰ ਦੀ ਸੇਵਾ ਕੀਤੀ। ਉਹਨਾਂ ਦੀ ਉੱਚੀ ਸੁੱਚੀ ਬਿਰਤੀ ਤੋਂ ਸ਼ਾਹ ਹੁਕਮ ਸਿੰਘ ਬਹੁਤ ਪ੍ਰਭਾਵਿਤ ਸਨ। ਇਸ ਲਈ ਸ਼ਾਹ ਜੀ ਜਦੋਂ ਕਦੇ ਗਿੱਲਾਂ ਵਿੱਚ ਜਾਂਦੇ ਤਾਂ ਸੰਤਾਂ ਨੂੰ ਅਰਜ਼ ਕਰਿਆ ਕਰਦੇ ਸਨ ਕਿ ਸਾਡੇ ਪਾਸ ਆ ਕੇ ਵੀ ਦਰਸ਼ਨ ਦਿਉ। ਗਿੱਲਾਂ ਤੋਂ ਛੁੱਟੀ ਕਰਕੇ ਆਉਂਦਿਆਂ ਨੂੰ ਰਾਹ ਵਿੱਚ ਫਿਰ ਸ਼ਾਹ ਜੀ ਮਿਲ ਪਏ। ਸੰਤ ਜੀ ਨੇ ਕਿਹਾ– "ਹੁਕਮ ਸਿੰਘਾਂ ਤੂੰ ਸਾਨੂੰ ਕਈ ਵਾਰ ਆਖਦਾ ਹੁੰਦਾ ਸੈਂ ਕਿ ਸਖਾਣੀ ਆਉ, ਸੋ ਹੁਣ ਅਸੀਂ ਆ ਗਏ ਹਾਂ, ਪਰ ਜੇ ਸਾਨੂੰ ਰੱਖਣਾਂ ਹਈ ਤਾਂ ਬਚਨ ਕਰ ਕਿ ਸਾਨੂੰ ਵਿਹਲਿਆਂ ਨਹੀਂ ਰਹਿਣ ਦੇਵੇਂਗਾ। ਸ਼ਾਹ ਹੋਰਾਂ ਕਿਹਾ– ਮਹਾਰਾਜ ਜੋ ਆਗਿਆ। ਸ਼ਾਹ ਹੋਰਾਂ ਕਿਹਾ, ਬਾਬਾ ਜੀ 40 ਭਰੀਆਂ ਸੁੱਕੀ ਜਵਾਰ ਹੈ, ਆਪ ਰੋਜ਼ ਸਵੇਰੇ ਉੱਠ ਕੇ ਇੱਕ ਕੁਤਰ ਛੱਡਿਆ ਕਰੋ। ਸੰਤ ਜੀ ਮਹਾਰਾਜ ਜਵਾਰ ਨੂੰ ਇਸ ਤਰ੍ਹਾਂ ਟੱਕਰੇ ਕਿ ਪੰਜਾਂ ਛੇਆਂ ਦਿਨਾਂ ਵਿੱਚ ਸਾਰੀ ਹੀ ਕੁਤਰ ਛੱਡੀ। ਹੁਣ ਫੇਰ ਸ਼ਾਹ ਨੂੰ ਪੁੱਛਿਆ, ਕੋਈ ਹੋਰ ਕੰਮ ਦੱਸ? ਸ਼ਾਹ ਜੀ ਨੇ ਕਿਹਾ ਕਿ ਮੱਝੀਂ ਚਾਰ ਲਿਆਇਆ ਕਰੋ। ਹੁਣ ਬਾਬਾ ਜੀ ਮੱਝੀਂ ਚਾਰਨ ਲੱਗੇ। ਪਹਿਰ ਰਾਤ ਰਹਿੰਦੀ ਹੀ ਮੱਝੀਆਂ ਬਾਹਰ ਹਿੱਕ ਲੈਣੀਆਂ। ਦਿਨ ਚੜ੍ਹੇ ਪਿੰਡ ਲਿਆ ਕੇ, ਦੁੱਧ ਚੁਆ ਕੇ, ਫੇਰ ਬਾਹਰ ਲੈ ਜਾਣੀਆਂ ਤੇ ਪਹਿਰ ਰਾਤ ਗਈ ਲਿਆਉਣੀਆਂ। ਜੇਠ ਹਾੜ ਵਿੱਚ ਦੁਪਹਿਰੇ, ਤਬੇਲੇ ਵਿੱਚ ਬੰਨ੍ਹ ਕੇ ਸੇਵਾ ਕਰਨੀ, ਅੰਦਰੇ ਪਾਣੀ ਡਾਹੁਣਾ। ਪਾਣੀ ਪਿਆਉਣ ਲੱਗਿਆਂ, ਤਬੇਲੇ ਵਿੱਚ ਪਾਣੀ ਖਲੋ ਜਾਣਾ, ਮੱਝੀਂ ਨੇ ਬਹੁਤ ਖੁਸ਼ ਰਹਿਣਾ। ਫੇਰ ਪੱਖਾ ਲੈ ਕੇ ਕਿੰਨਾਂ ਕਿੰਨਾਂ ਚਿਰ ਮਹੀਂ ਨੂੰ ਝੱਲਦਿਆਂ ਰਹਿਣਾ। ਆਖਣਾ ਕਿ ਬੰਦੇ ਤਾਂ ਆਪ ਪੱਖਾ ਝੱਲ ਲੈਂਦੇ ਨੇ, ਏਹਨਾਂ ਨੂੰ ਕੌਣ ਝੱਲੇ?

"ਹੁਣ ਸ਼ਾਹ ਹੋਰਾਂ ਨੇ ਕਿਹਾ– ਬਾਬਾ ਜੀ ਤੁਸੀਂ ਲੰਗਰ ਦੀ ਸੇਵਾ ਤੇ ਲੱਗ ਜਾਉ। ਸਤਿ ਬਚਨ ਕਹਿ ਕੇ, ਸੇਵਾ ਸ਼ੁਰੂ ਕਰ ਦਿੱਤੀ। ਹਰ ਰੋਜ਼ ਪੰਜਾਹ ਸੱਠ ਸਾਧਾਂ ਦਾ ਤੇ ਕਿਸੇ ਕਿਸੇ ਦਿਨ

ਸੌ ਸੌ ਦਾ ਪ੍ਰਸ਼ਾਦਾ ਪੱਕਦਾ ਸੀ। ਸੰਤਾਂ ਨੇ ਦੋ ਵਕਤ ਲੰਗਰ ਵਾਸਤੇ ਜਲ ਦੀਆਂ ਗਾਗਰਾਂ ਢੋਣੀਆਂ ਤੇ ਲੰਗਰ ਦਾ ਬੇਹਾ ਪ੍ਰਸ਼ਾਦਾ ਛੱਕ ਕੇ ਮਸਤ ਹੋ ਰਹਿਣਾ।"❹

ਸੰਤ ਕੇਸਰ ਸਿੰਘ ਜੀ ਚਵਿੰਡਾ ਵਾਲਿਆਂ ਨੇ ਸ਼ਾਹ ਹੁਕਮ ਸਿੰਘ ਹੋਰਾਂ ਦੇ ਪਾਸ ਰਹਿ ਕੇ ਲੰਗਰ ਦੀ ਮਰਿਆਦਾ ਵਿੱਚ ਉੱਚੇ ਮਾਪਦੰਡ ਕਾਇਮ ਕੀਤੇ। ਉਹਨਾਂ ਅਨੁਸਾਰ "ਲੰਗਰ ਵਿੱਚ ਕਾਣੀ ਵੰਡ ਨਾਂ ਵਰਤੇ, ਕਿਸੇ ਦਾ ਦਿਲ ਨਾਂ ਦੁਖਾਇਆ ਜਾਵੇ, ਗੁਰਮਤਿ ਤੋਂ ਉਲਟ ਕੋਈ ਵਰਤਾਰਾ ਨਾ ਵਰਤੇ, ਸੇਵਾ ਯੋਗ ਸੱਜਣ ਨੂੰ ਸੇਵਾ ਮਿਲੇ, ਹੁਕਮ ਦੀ ਪਾਬੰਦੀ ਕਿਸੇ ਤੇ ਨਾਂ ਹੋਵੇ, ਸਾਦਾ ਖਾਧਾ ਤੇ ਸਾਦਾ ਪਹਿਨਿਆ ਜਾਵੇ, ਲਿਹਾਜ਼ ਪਾਜ ਕਿਸੇ ਦਾ ਨਾਂ ਹੋਵੇ, ਸਾਰੇ ਸਕੇਸ਼ ਇਸ਼ਨਾਨ ਕਰਕੇ, ਸੇਵਾ ਦਾ ਲਾਹਾ ਲੈਣ" ਜੇ ਇਹ ਸ਼ਰਤਾਂ ਮਨਜ਼ੂਰ ਹੋਣ ਤਾਂ ਉਹ ਸੇਵਾ ਦਾ ਭਾਰ ਜਿਸ ਲਈ ਸ਼ਾਹ ਜੀ ਕਹਿ ਰਹੇ ਸਨ, ਚੁੱਕਣ ਨੂੰ ਤਿਆਰ ਸਨ। ਭਾਈ ਹੁਕਮ ਸਿੰਘ ਜੀ ਨੇ ਇਹ ਬਚਨ ਜੁੜੀ ਸੰਗਤ ਵਿੱਚ 'ਸੱਤਿ ਬਚਨ' ਕਹਿ ਕੇ ਪਰਵਾਨ ਕੀਤਾ ਤਾਂ ਸੰਤ ਚਵਿੰਡੇ ਵਾਲੇ ਇਸ ਲੰਗਰ ਦੀ ਸੇਵਾ ਵਿੱਚ ਜੁੱਟ ਗਏ।

"ਇਹ ਗੱਲ ਦੱਸਣ ਦੀ ਲੋੜ ਨਹੀਂ ਕਿ ਸਿੱਖੀ ਨਿਰੀ ਕਮਾਈ ਹੈ ਤੇ ਜਿਹੜਾ ਕਮਾਈ ਕਰਦਾ ਹੈ, ਉਸਨੂੰ ਇਹ ਦਾਤ ਪ੍ਰਾਪਤ ਹੁੰਦੀ ਹੈ। ਪਰ ਉਹ ਲੋਕ ਜੋ ਇਸਨੂੰ ਆਪਣੇ ਜੀਵਨ ਵਿੱਚ ਨਹੀਂ ਵਸਾਉਂਦੇ ਤੇ ਕੇਵਲ ਗੱਲਾਂ ਨਾਲ ਹੀ ਸਿੱਖ ਬਣਨਾ ਚਾਹੁੰਦੇ ਹਨ, ਉਹਨਾਂ ਨੂੰ ਸਿੱਖੀ ਦੀ ਪਾਹ ਵੀ ਨਹੀਂ ਲੱਗਦੀ। ਉਹ ਕੋਰੇ ਦੇ ਕੋਰੇ ਹੀ ਰਹਿੰਦੇ ਹਨ ਤੇ ਜਿਸ ਕਰਕੇ ਗੁਰਸਿੱਖੀ ਵਿੱਚ ਉਹਨਾਂ ਲਈ ਕੋਈ ਟਿਕਾਣਾ ਨਹੀਂ ਹੁੰਦਾ। ਸੰਤਾਂ ਨੇ ਸਿੱਖੀ ਨੂੰ ਅਮਲ ਵਿੱਚ ਲਿਆ ਕੇ ਦੱਸਿਆ। ਉਹਨਾਂ ਚੀਨੀ ਵਾਲੇ ਪਾਤਸ਼ਾਹ ਦੇ ਉਹ ਹੁਕਮਨਾਮੇ ਜੋ ਉਹਨਾਂ ਨੇ ਸਿੱਖਾਂ ਪ੍ਰਤੀ ਭੇਜੇ ਸਨ, ਉਹਨਾਂ ਤੇ ਅੰਤਿਮ ਸਵਾਸਾਂ ਤੱਕ ਪਹਿਰਾ ਦਿੱਤਾ।"❺

ਸੰਨ 1904 ਈ. ਵਿੱਚ ਗੁਰੂ ਚੱਕ, ਪੁਰਾਣਾ ਨਾਂ ਉੱਗੂ ਚੱਕ, ਵਿਖੇ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿੱਚ ਹੋਲੇ ਮਹੱਲੇ ਦਾ ਪੁਰਬ ਮਨਾਇਆ ਗਿਆ ਜਿੱਥੇ ਜਾਣ ਲਈ ਗੁਰੂ ਜੀ ਨੇ ਤਿੰਨ ਜ਼ਿਲ੍ਹਿਆਂ ਵਿੱਚ ਦੌਰਾ ਕਰਨ ਦੀ ਅੰਗਰੇਜ਼ ਸਰਕਾਰ ਤੋਂ ਮਨਜ਼ੂਰੀ ਲਈ ਸੀ। ਉਹ ਹੋਲਾ ਅਤੇ ਫਿਰ ਸਖਾਣੇ ਜਾਣ ਦਾ ਵੇਰਵਾ ਸਮਕਾਲੀ ਇਤਿਹਾਸਕਾਰ, ਬਾਹੋਵਾਲ ਜੀ ਵੀ ਕਾਨੀਬੰਦ ਕਰ ਗਏ ਹਨ।

"ਗੁਰੂ ਚੱਕ ਵਾਲੇ ਸਿੰਘਾਂ ਨੇ ਹੋਲੇ ਵਾਸਤੇ ਗੁਰੂ ਜੀ ਸੱਦੇ ਹੈਂ। ਸਿੰਘਾਂ ਨੇ ਅਰਜ਼ ਕੀਤੀ ਜੀ ਸਾਡੀ ਆਪਸ ਵਿੱਚ ਮਿਲੌਨੀ ਕਰਾਓ ਫੁੱਟ ਪੈ ਗਈ ਹੈ। ਬਚਨ ਹੋਇਆ ਮਿਲਕੇ ਰਹੋ ਸਾਰੇ।

**ਤਿੰਨ ਜ਼ਿਲ੍ਹੇ ਦੀ ਛੁੱਟੀ ਮਿਲੀ**

"ਨਰੈਣ ਸਿੰਘ ਨੂੰ ਭੇਜਿਆ ਗੁਰੂ ਹਰੀ ਸਿੰਘ ਜੀ ਨੇ ਅੰਮ੍ਰਿਤਸਰ ਜ਼ਿਲ੍ਹੇ (ਡੀ.ਸੀ.) ਕੋਲ। ਨਰੈਣ ਸਿੰਘ ਨੂੰ ਫਰੰਗੀ ਨੇ ਕਹਾ ਛੇ ਵਜੇ ਆਓ। ਉਸਨੇ ਕਹਾ ਛੇ ਵਜੇ ਦੀਵਾਨ ਕਾ ਵੇਲਾ ਹੁੰਦਾ ਹੈ। ਫਰੰਗੀ ਨੇ ਕਹਾ ਦਸ ਵਜੇ ਸਵੇਰੇ ਆਓ। ਦਸ ਵਜੇ ਗਏ। ਫਰੰਗੀ ਨੇ ਕਹਾ– ਗੁਰੂ ਚੱਕ ਕੋ ਜਾਓਗੇ ਸਿੱਧੇ ਕਿ ਕਿਤੇ ਰਸਤੇ ਵਿੱਚ ਠਹਿਰੋਗੇ? ਕਹਾ ਕਿ ਸਿੱਧੇ ਹੀ ਜਾਵਾਂਗੇ। ਏਹ ਭੀ ਕਹਿਆ– ਅੰਮ੍ਰਿਤਸਰ ਦੇ ਅਲਾਕੇ ਕਈਆਂ ਪਿੰਡਾਂ ਵਿੱਚ ਭੀ ਜਾਵਾਂਗੇ। ਫਰੰਗੀ ਨੇ ਕਹਾ ਕਿ ਚਲੇ ਜਾਣਾ। ਬੜਾ ਖੁਸ਼ ਹੋ ਕੇ ਮਿਲਿਆ।

**ਗੁਰੂ ਚੱਕ ਗਏ**

ਅੰਮ੍ਰਿਤਸਰ ਤੋਂ ਭੁਇਵਾਲੀ, ਫੱਤੇਵਾਲ ਚਰਨ ਪਾਏ ਫੇਰ ਬਾਠਾਂ ਵਾਲੇ ਗਏ। ਲੰਗਰ ਓਥੇ ਕੀਤਾ। ਅਗਲੇ ਦਿਨ ਦਾਤੇਵਾਲ। ਦਾਤੇਵਾਲ ਦੇ ਸਿੱਖਾਂ ਅਰਜ਼ ਕੀਤੀ– ਜੀ ਔੜ ਲੱਗੀ ਹੋਈ ਹੈ। ਗੁਰੂ ਹਰੀ ਸਿੰਘ ਜੀ ਸੰਤ ਭਗਤ ਸਿੰਘ (ਦਾਤੇਵਾਲ) ਨੂੰ ਕਿਹਾ ਕਿ ਅਰਦਾਸ ਕਰੋ। ਫਿਰ ਰਾਤ ਨੂੰ ਬੜੀ ਬਾਰਿਸ਼ ਹੋਈ। ਅਗਲੇ ਦਿਨ ਕਿਲੇ ਸੂਬਾ ਸਿੰਘ ਕੇ ਚਰਨ ਪਾ ਕੇ, ਗੁਰੂ ਚੱਕ ਗਏ।

"ਗੁਰੂ ਚੱਕ ਹੋਲਾ ਹੋਇਆ। ਹੋਲੇ ਤੋਂ ਅਗਲੇ ਦਿਨ ਬਾਰਸ਼ ਉੱਤਰ ਪਈ। ਗੁਰੂ ਮਹਾਰਾਜ ਜੀ ਹੁਕਮ ਦਿੱਤਾ, ਭਾਵੇਂ ਮਸਰ ਹੀ ਉਬਾਲ ਲਵੋ ਅੱਜ ਸੰਗਤ ਏਥੇ ਰਹੇ। ਪਿੰਡ ਵਾਲਿਆਂ ਕੋਲੋਂ ਇਹ ਬਚਨ ਨਾਂ ਮੰਨਿਆ ਗਿਆ। ਬਾਰਸ਼ ਪੈਂਦੀ ਵਿੱਚ ਸਖਾਣੀਂ ਗਏ।

**ਖ਼ਬਰਦਾਰ**

ਸਖਾਣੀਂ ਹੁਕਮ ਸਿੰਘ ਸ਼ਾਹ ਪਾਸ ਦੋ ਦਿਨ ਰਹੇ। ਸਖਾਣੀਂ ਆਸਾ ਦੀ ਵਾਰ ਦਾ ਭੋਗ ਪਿਆ ਤਾਂ ਸੰਤ ਲਾਲ ਸਿੰਘ ਰਾਗੀਆਂ ਕੋਲ ਬੈਠੇ ਸੇ। ਗੰਗੀ, ਸੰਤ ਹਰਨਾਮ ਸਿੰਘ ਕਿਲੇ ਵਾਲਿਆਂ ਦੀ ਭੈਣ ਨੇ ਪਿੱਛੋਂ ਆ ਕੇ ਲਾਲ ਸਿੰਘ ਦੇ ਸਿਰ ਉੱਤੇ ਪੈਰ ਧਰ ਦਿੱਤਾ। ਫੇਰ ਸਾਧ ਸੰਗਤ ਮੈ ਬਚਨ ਹੋਣ ਲੱਗ ਪਿਆ ਕਿ ਝੂਠੇ ਸੰਤਾਂ ਦੇ ਸਿਰ ਉੱਤੇ ਇਸ ਤਰ੍ਹਾਂ ਮਾਇਆ ਦੀ ਜੁੱਤੀ ਟਿਕਦੀ ਹੈ। ਸੰਤਾਂ ਦੇ ਸੇਵਕ ਗੰਗੀ ਨੂੰ ਮਾਰਨ ਵਾਸਤੇ ਤਿਆਰ ਹੋਏ ਤਾਂ ਗੁਰੂ ਹਰੀ ਸਿੰਘ ਜੀ ਬਚਨ ਕੀਤਾ– ਖ਼ਬਰਦਾਰ ਜੇ ਕੋਈ ਇਸ ਨੂੰ ਮਾਰੇ।"❻

ਸ਼ਾਹ ਹੁਕਮ ਸਿੰਘ ਜੀ ਵੀ ਖੱਤਰੀ ਸਿੱਖ ਸਨ ਅਤੇ ਸੰਤ ਹਰਨਾਮ ਸਿੰਘ ਕਿਲੇ ਵਾਲੇ ਵੀ ਖਤਰੰਮੇ ਭਾਈਚਾਰੇ ਵਿੱਚੋਂ ਸਨ। ਜਿਸ ਤਰ੍ਹਾਂ ਸੰਤ ਹਰਨਾਮ ਸਿੰਘ ਜੀ ਅਕਸਰ ਮਸਤਾਨੀ ਬਿਰਤੀ ਵਿੱਚ ਵਿਚਰਦੇ ਸਨ, ਉਹਨਾਂ ਦੀ ਇਹ ਭੈਣ ਵੀ ਮਸਤ ਬਿਰਤੀ

ਵਿੱਚ ਵਿਚਰਨ ਵਾਲੀ ਸੀ, ਇਸੇ ਲਈ ਗੁਰੂ ਹਰੀ ਸਿੰਘ ਜੀ ਨੇ ਸੰਤ ਲਾਲ ਸਿੰਘ 'ਭੂਰੇ ਗਿੱਲੀਏ' ਦੇ ਸੇਵਕਾਂ ਨੂੰ ਬੀਬੀ ਪ੍ਰਤੀ ਕੋਈ ਅਵੱਗਿਆ ਕਰਨ ਤੋਂ ਰੋਕ ਦਿੱਤਾ ਸੀ।

ਸੰਨ 1897 ਈ. ਵਿੱਚ ਬਾਬਾ ਜਮੀਅਤ ਸਿੰਘ ਗਿੱਲਾਂ ਵਾਲਿਆਂ ਦੇ ਭੋਗ ਮੇਲੇ ਤੇ ਗੁਰੂ ਹਰੀ ਸਿੰਘ ਜੀ ਨੇ ਭਾਦਰੋਂ ਦੇ ਮਹੀਨੇ, ਦਰਸ਼ਨ ਦਿੱਤੇ ਸਨ। ਉਸ ਦੌਰੇ ਵਿੱਚ ਸਾਢੇ ਕੁ ਸੱਤ ਸਾਲ ਦੇ ਸਾਹਿਬਜ਼ਾਦਾ (ਸਤਿਗੁਰੂ) ਪਰਤਾਪ ਸਿੰਘ ਜੀ ਵੀ ਸ਼ਾਮਲ ਸਨ। ਉਹ ਆਪਣੇ ਇੱਕ ਉਪਦੇਸ਼ ਵਿੱਚ ਉਸ ਸਮੇਂ ਸਖਾਣਿਆਂ ਦੇ ਹੁਕਮ ਸਿੰਘ ਹੋਰਾਂ ਨੂੰ ਮਿਲਣ ਦਾ ਜ਼ਿਕਰ ਕਰਦੇ ਹਨ।''

"ਸੰਤ ਭਗਤ ਸਿੰਘ ਹੁਰਾਂ ਦੇ ਪਿੰਡ (ਦਾਤੇਵਾਲ) ਆ ਕੇ, ਉਹ ਮੱਠਾ ਜੀਵਨ ਸਿੰਘ ਉਹਨੂੰ ਕਹਿੰਦੇ ਸੀ ਭੈਣੀ ਸਾਹਿਬ ਦਾ ਸੀ, ਬੀਬੀ ਨੰਦਾਂ ਦੇ ਉਹ ਨਾਲ ਸੀ ਖਜ਼ਾਨਚੀ। ...ਫਿਰ ਉਹਨੇ ਖੋਹਲ ਕੇ ਵਾਸਨੀ ਰੁਪਏਆਂ ਦੀ ਸੁੱਟ ਦਿੱਤੀ ਉੱਥੇ ਵਿੱਚ। ਗੁਰਦੇਈ (ਖੰਨੇ ਵਾਲੀ), ਹੁਕਮੀ (ਵਰਿਆਂਹ ਵਾਲੀ), ਸਾਰੀਆਂ ਮਸਤਾਨੀਆਂ ਹੋਈਆਂ ਸੀ। ਰਾਤ ਨੂੰ ਦੀਵਾਨ ਲੱਗਾ ਉੱਥੇ।

"ਫਿਰ ਗਏ ਹਾਂ ਗੁਰੂ ਚੱਕ ਤੇ ਸਖਾਣੇ ਵੀ। ਗੁਰੂ ਚੱਕ ਓਦੋਂ ਦੌਰਾ ਨਹੀਂ ਹੋਇਆ, ਚਰਨ ਪਾਏ ਨੇ। ਸ਼ਾਹ ਸਖਾਣਿਆਂ ਤੋਂ ਆਇਆ ਹੈ, ਗੁਰੂ ਚੱਕ ਦੌਰਾ ਹੋਇਆ ਹੈ, ਸਖਾਣੀਂ ਸ਼ਾਇਦ ਨਹੀਂ ਹੋਇਆ, ਮੈਨੂੰ ਇਹ ਚੇਤਾ ਨਹੀਂ ਆਉਂਦਾ। ਘੋੜੀ ਉਹਨਾਂ ਆ ਕੇ ਬੱਧੀ ਹੈ, ਬੱਗੀ ਘੋੜੀ ਹੈ ਮਗਰ ਖੱਚਰ ਸੀ। ਖੱਚਰ ਉਹ ਸਰਦਾਰ ਫਿਰਸੇ ਵਾਲੀਏ ਨੇ ਅਰਦਾਸ ਕਰਾਈ ਸੀ ਉਹਨੂੰ– ਹੁਕਮ ਸਿੰਘ (ਸ਼ਾਹ) ਨੂੰ।❼

ਬਾਹੋਵਾਲ ਜੀ ਮੁਤਾਬਿਕ ਬਾਬਾ ਜੀ ਦੇ ਭੋਗ ਮੇਲੇ ਤੋਂ ਮੁੜਦਿਆਂ ਗੁਰੂ ਹਰੀ ਸਿੰਘ ਜੀ ਨੇ ਗੁਰੂ ਚੱਕ ਤੋਂ ਬਾਅਦ ਸਖਾਣਿਆਂ ਵਿੱਚ ਦਰਸ਼ਨ ਦਿੱਤੇ ਹਨ।❽

ਗੁਰੂ ਹਰੀ ਸਿੰਘ ਜੀ ਦੇ ਸਮੇਂ ਗੁਜਰਾਂਵਾਲਾ, ਸਿਆਲਕੋਟ ਆਦਿ ਜ਼ਿਲ੍ਹਿਆਂ ਵਿੱਚ ਜਦੋਂ ਗੁਰੂ ਹਰੀ ਸਿੰਘ ਜੀ ਨੂੰ ਦੌਰੇ ਦੀ ਮਨਜ਼ੂਰੀ ਨਾਂ ਮਿਲਦੀ ਤਾਂ ਸਥਾਨਕ ਇਲਾਕਿਆਂ ਦੀ ਸੰਗਤ ਇਕੱਠੀ ਹੋ ਕੇ ਹੋਲਾ ਮਹੱਲਾ ਮਨਾ ਲੈਂਦੀ ਸੀ। ਇਸ ਤਰ੍ਹਾਂ ਦਾ ਇੱਕ ਹੋਲਾ ਮਹੱਲਾ ਕੰਗ ਪਿੰਡ (ਜ਼ਿਲ੍ਹਾ ਸਿਆਲਕੋਟ) ਵਿੱਚ ਸਥਾਨਕ ਸੰਗਤਾਂ ਨੇ ਮਿਲ ਜੁਲ ਕੇ ਕੀਤਾ ਸੀ। ਪਰ ਉਦੋਂ ਸਮੇਂ ਅਜਿਹੇ ਸਨ ਕਿ ਕਾਲ ਵਰਗੇ ਹਾਲਾਤ ਸਨ। ਮੇਲੇ ਵਿੱਚ ਰਸਤਾਂ ਥੁੜ ਗਈਆਂ। ਜਦੋਂ ਸ਼ਾਹ ਜੀ ਅਤੇ ਉਹਨਾਂ ਦੇ ਹਮਨਾਮ ਡਸਕੇ ਵਾਲੇ ਸੇਠ ਜੀ ਨੇ ਇਹ ਸੁਣਿਆ ਕਿ ਸੰਗਤ ਦੀ ਬੇਰਸੀ ਹੋਏਗੀ ਤੁਰਤ ਫੁਰਤ ਦੋਹਾਂ ਨੇ ਸੱਤ ਸੌ ਮਣ ਦਾਲ ਅਤੇ ਚਾਵਲ ਹੋਲੇ ਦੇ ਮੇਲੇ ਵਿੱਚ ਪੁਚਾ ਦਿੱਤੇ। ਇਹ ਵਾਰਤਾ ਵੀ ਅਟੱਲ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ਾਂ ਵਿੱਚ ਮਿਲਦੀ ਹੈ।

ਮੈਂ ਇਹ ਗੱਲ ਸੁਣੀ ਹੈ, ਸੰਤਾਂ ਭਗਤ ਸਿੰਘ (ਦਾਤੇਵਾਲ) ਹੋਰਾਂ ਪਾਸੋਂ– ਹੋਲਾ ਕੰਗੀਂ– ਮੈਂ ਤੇ ਉਸ ਮੇਲੇ ਵਿੱਚ ਨਹੀਂ ਗਿਆ ਕੰਗਾਂ ਦੇ ਮੇਲੇ ਵਿੱਚ। ਸੇਠ ਹੁਕਮ ਸਿੰਘ ਹੋਰੀਂ ਸਖਾਣੇ ਵਾਲੇ ਜਿਊਂਦੇ ਸਨ, ਇਹਨਾਂ ਦਾ ਨਾਂ ਵੀ ਹੁਕਮ ਸਿੰਘ ਸੀ ਡਸਕੇ ਵਾਲਿਆਂ ਦਾ। ਇਹ ਦੋਵੇਂ ਜਿਊਂਦੇ ਸੀ। ਫੇਰ ਇਹਨਾਂ ਦੀ ਖੇਡ ਢਿੱਲੀ ਹੋ ਗਈ ਜ਼ਰਾ ਕੁ ਵਿਹਾਰ ਕਰਕੇ ਡਸਕੇ ਵਾਲਿਆਂ ਦੀ– ਪਹਿਲਾਂ ਬੜਾ ਚੰਗਾ ਕੰਮ ਸੀ। ਮੇਲੇ 'ਚ ਅੰਨ ਪਾਣੀ ਥੋੜ੍ਹਾ ਰਹਿ ਗਿਆ। ਉਹਨਾਂ ਨੇ ਪੁੱਛਿਆ ਹੀ ਨਹੀਂ ਕਿਸੇ ਨੂੰ, ਆਂਹਦੇ ਨੇ, "ਜਾਉ ਸੱਤ ਸੌ ਮਣ ਫਲਾਣੇ ਥਾਂ ਚੌਲ ਤੇ ਪਈ ਹੈ– ਦਾਲ ਸਾਡੀ, ਉਹ ਖਿਚੜੀ ਚੁੱਕ ਲਿਆਉ।'' ਦੋਹਾਂ ਨੇ ਆਖਿਆ ਕਿ ਮੇਲਾ ਨਾ ਭੰਡਿਆ ਜਾਏ– ਸਾਧ ਸੰਗਤ ਦਾ। ਹੁਣ ਮੈਂ ਕਹਿਨੈਂ– ਉਹ ਸੇਠ ਨੇ ਮੇਲਾ ਕੀਤੈ– ਮੈਨੂੰ ਕੀ, ਸੇਠ-ਮਰੇ, ਜੇ ਭੰਡੀ ਹੋਊ ਤਾਂ ਸੇਠਾਂ ਦੀ ਹੋਊ– ਇਹ ਸਿੱਖੀ ਨਹੀਂ। ਬੀ ਹੈ, ਸਤਿਗੁਰਾਂ ਅਜੇ ਵੀ ਕਿਤੇ ਕਿਤੇ– ਕਿਤੇ ਰੱਖਿਆ ਹੋਇਆ।❾

ਆਪਣੇ ਪੰਥ ਦੀ ਆਨ ਸ਼ਾਨ ਕਾਇਮ ਰੱਖਣ ਲਈ, ਵੱਡੀ ਤੋਂ ਵੱਡੀ ਕੁਰਬਾਨੀ ਕਰ ਸਕਣੀ ਵੀ, ਸ਼ਾਹ ਹੁਕਮ ਸਿੰਘ ਜੀ ਸਖਾਣਿਆਂ ਵਾਲਿਆਂ ਜਿਹੇ ਸ਼ਾਹੂਕਾਰਾਂ ਦੇ ਸੁਭਾਅ ਦਾ ਹਿੱਸਾ ਸੀ ਜਿਹੜੇ ਅੰਦਰੋਂ ਬਾਹਰੋਂ ਪੂਰੀ ਤਰ੍ਹਾਂ ਆਪਣੇ ਸਤਿਗੁਰੂ ਦੇ ਰੰਗ ਵਿੱਚ ਰੰਗੇ ਹੋਏ ਸਨ, ਜਿਹਨਾਂ ਸੇਵਾ ਕਰਕੇ, ਗੁਰੂ ਬਾਲਕ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਅਤੇ ਗੁਰੂ ਹਰੀ ਸਿੰਘ ਜੀ ਤਿੰਨ ਸਤਿਗੁਰੂ ਸਾਹਿਬਾਨ ਦੀਆਂ ਖੁਸ਼ੀਆਂ ਤਾਂ ਲਈਆਂ ਹੀ ਸਨ। ਸ਼ਾਹ ਜੀ ਦੇ ਚਲਾਣੇ ਬਾਰੇ ਸਾਡੇ ਪਾਸ ਕੋਈ ਨਿਸ਼ਚਿਤ ਸੂਚਨਾ ਨਹੀਂ। ਮਾਲੂਮ ਹੁੰਦਾ ਹੈ ਕਿ ਉਹ ਵੀਹਵੀਂ ਸਦੀ ਦਾ ਪਹਿਲਾ ਦਹਾਕਾ ਮੁੱਕਣ ਤੋਂ ਪਹਿਲਾਂ ਹੀ ਸਵਰਗਵਾਸ ਹੋ ਗਏ ਹੋਣਗੇ।

ਬਹੁਮੁੱਲੀ ਰਚਨਾ, ਜੱਸ ਜੀਵਨ ਦੇ ਲੇਖਕ, ਸੰਤ ਤਰਨ ਸਿੰਘ ਵਹਿਮੀ ਦੇ ਗੁਰੂ ਚੱਕ, ਸਖਾਣਿਆਂ ਦੇ ਗੁਆਂਢੀ ਪਿੰਡ ਵਿੱਚ ਵੱਸਦੇ, ਨਾਨਾ ਸੰਤ ਮੱਲਾ ਸਿੰਘ ਨਾਲ ਵੀ ਸ਼ਾਹ ਜੀ ਦਾ ਬਹੁਤ ਪ੍ਰੇਮ ਸੀ। ਉਹ ਅਕਸਰ ਵੇਲੇ ਕੁਵੇਲੇ ਲੋੜਵੰਦ ਸਿੱਖਾਂ ਦੀਆਂ ਗਰਜ਼ਾਂ ਸ਼ਾਹ ਜੀ ਤੋਂ ਆਪਣੀ ਜ਼ਾਮਨੀ ਤੇ ਵੀ ਪੂਰੀਆਂ ਕਰਵਾਇਆ ਕਰਦੇ ਸਨ। ਅਸੀਂ ਵਹਿਮੀ ਜੀ ਦੀ ਰਚਨਾ ਵਿੱਚੋਂ ਸ਼ਾਹ ਜੀ ਬਾਰੇ ਮਿਲਦੇ ਵੇਰਵੇ ਵੀ ਪਾਠਕਾਂ ਨਾਲ ਸਾਂਝੇ ਕਰਨ ਦੀਆਂ ਖੁਸ਼ੀਆਂ ਲੈ ਰਹੇ ਹਾਂ।

ਸਤਿਗੁਰੂ ਪਰਤਾਪ ਸਿੰਘ ਜੀ 6 ਚੇਤਰ 1991 ਬਿ. (ਮੁ: 1934 ਈ.) ਨੂੰ ਦੌਰਾ ਕਰਦੇ ਹੋਏ ਸਖਾਣੇ ਪਿੰਡ ਵਿੱਚ ਠੱਟਾ ਗੁਲਾਬ ਸਿੰਘ ਅਤੇ ਗੁਰੂ ਚੱਕ ਤੋਂ ਬਾਅਦ ਦਰਸ਼ਨ ਦਿੱਤੇ ਸਨ।

ਆਲੇ ਦੁਆਲੇ ਤੋਂ ਸਾਧ ਸੰਗਤ ਕਾਫੀ ਆਈ। "ਇੱਥੇ ਸ਼ਾਹ ਹੁਕਮ ਸਿੰਘ ਜੀ ਦੇ ਵੇਲੇ ਦਾ ਲੰਗਰ, ਗੁਰਦੁਆਰਾ, ਤਬੇਲੇ, ਬਹੁਤ ਲੋੜ ਪੂਰੀ ਕਰਨ ਜੋਗ ਬਣੇ ਹੋਏ ਸਨ। ਇੱਥੇ ਕਦੇ (ਸ਼ਾਹ ਜੀ ਦੇ ਸਮੇਂ ਵਿੱਚ), ਭੈਣੀ ਸਾਹਿਬ ਵਾਂਗੂੰ ਹਰ ਆਏ ਲਈ ਲੰਗਰ ਚਲਦਾ ਸੀ। ਸਾਧ ਸੰਗਤ ਦੀ ਬੜੀ ਭੀੜ ਰਹਿੰਦੀ, ਕਥਾ ਕੀਰਤਨ ਦਾ ਰੁਝਾਨ ਬਣਿਆ ਰਹਿੰਦਾ ਸੀ। ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ, ਇੱਥੇ ਗੁਰੂ ਕਾ ਲੰਗਰ ਜਾਣ ਬੜਾ ਚਿਰ ਨਿਸ਼ਕਾਮ ਸੇਵਾ ਕਰਦੇ ਰਹੇ। .....ਸ਼ਾਹ ਹੁਕਮ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਸਖਾਣੀ ਆਏ ਸਮੇਂ, ਇੱਕ ਮੁਸਲਮਾਨ ਨੂੰ ਪੁੱਤਾਂ ਹੱਥੋਂ ਤੰਗ ਡਿੱਠਾ। ਉਹ ਕਹੇ ਮੈਂ ਬਿਰਧ ਹਾਂ ਤੁਸੀਂ ਗਾਰਾ ਬਣਾਓ। ਪੁੱਤਰ ਕਹਿਣ, ਤੂੰ ਹੁਣ ਵੱਡੇ ਤੇ ਨਹੀਂ ਹੋਣਾ, ਬੁੱਢੇ ਬੰਦੇ ਤੇ ਪੁਰਾਣੇ ਕੱਛ-ਕੱਪੜੇ ਨੂੰ ਜਿੰਨਾਂ ਵਰਤ ਲਈਏ ਲਾਹੇ ਦਾ ਹੁੰਦਾ ਏ। ਸ਼ਾਹ ਨੇ ਸਤਿਗੁਰੂ ਜੀ ਪਾਸ ਅਰਜ਼ ਜਾ ਕੀਤੀ। ਮੈਨੂੰ ਇਸ ਗ੍ਰਿਸਤ ਗੰਦ ਵਿੱਚ ਨਾ ਪਾਉਣਾ, ਗੁਰੂ ਕੀ ਸੇਵਾ ਤੇ ਲੰਗਰ ਸਤਸੰਗ ਦੀ ਰੌਣਕ ਹੀ ਦਿਓ। ਸਤਿਗੁਰੂ ਜੀ ਪੁੱਛਿਆ ਤੇਰਾ ਲਹਿਣਾ ਕਿਤਨਾ ਹੈ? ਸ਼ਾਹ ਕਿਹਾ 80 ਹਜ਼ਾਰ ਜਾਂ ਲੱਖ ਦਾ। ਸਤਿਗੁਰੂ ਜੀ ਬਚਨ ਕੀਤਾ ਤੇਰਾ ਲੱਖ ਤੋਂ ਨਾ ਘਟੇਗਾ, ਭਾਂਵੇਂ ਕਿਤਨੀ ਖੁੱਲ੍ਹੀ ਮਾਇਆ ਵਰਤੇਂਗਾ। ਇਹ ਸ਼ਾਹ ਸੰਗਤ ਜੋਗ ਜੋੜੇ, ਲੋਈਆਂ, ਬਸਤਰ, ਗੜਵੇ, ਮਾਲਾ ਆਦਿ ਦੇ ਕੋਠੇ ਭਰ ਰੱਖਦਾ ਸੀ ਤੇ ਗ਼ਰੀਬਾਂ ਨੂੰ ਦਾਨ ਵੰਡਦਾ ਸੀ।"⑩

ਵਹਿਮੀ ਜੀ ਨੇ ਬਾਹੋਵਾਲ ਜੀ ਨਾਲੋਂ ਪਾਹਣੇ ਦੀ ਰਕਮ ਅਤੇ ਵੇਲੇ ਦੇ ਸਤਿਗੁਰੂ ਜੀ ਦਾ ਕੁਝ ਫਰਕ ਲਿਖਿਆ ਹੈ। ਬਾਹੋਵਾਲ ਜੀ ਮੁਤਾਬਿਕ ਬਚਨ ਗੁਰੂ ਹਰੀ ਸਿੰਘ ਜੀ ਨਾਲ ਹੋਇਆ ਸੀ। ਖੈਰ ਆਸ਼ਾ ਦੋਹਾਂ ਲੇਖਕਾਂ ਦਾ ਹੁਕਮ ਸਿੰਘ ਦੀ ਸਖਾਵਤ ਅਤੇ ਉਸਦੇ ਧਨ ਪਦਾਰਥ ਦੀ ਬਹੁਤਾਤ ਦਾ ਜ਼ਿਕਰ ਕਰਨਾ ਸੀ। ਉਹਨਾਂ ਦੀ ਉਦਾਰਤਾ ਦੇ ਕਿੱਸੇ ਦੂਰ ਦੂਰ ਤੱਕ ਮਸ਼ਹੂਰ ਹੋ ਗਏ ਸਨ। ਵੇਖਿਆ ਜਾਂਦਾ ਹੈ ਕਿ ਆਮ ਤੌਰ ਤੇ ਸ਼ਾਹੂਕਾਰਾ ਕਰਨ ਵਾਲੇ ਲੋਕ ਪੈਸੇ ਟਕੇ ਦੇ ਮਾਮਲੇ ਵਿੱਚ ਸਖਤ ਮਿਜ਼ਾਜ਼ ਹੁੰਦੇ ਹਨ। ਪਰ ਇਹ ਸਤਿਗੁਰੂ ਰਾਮ ਸਿੰਘ ਜੀ ਦੇ ਪਵਿੱਤਰ ਨਾਮ ਦੀ ਬਖਸ਼ਿਸ਼ ਸੀ ਕਿ ਬਹੁਤ ਕਠੋਰ ਹਿਰਦੇ ਵੀ ਮੋਮਵੱਤ ਨਰਮ ਹੋ ਕੇ ਦੀਨਾਂ ਦੁਖੀਆਂ ਦਾ ਦਰਦ ਵੰਡਾਉਣ ਲਈ, ਕੋਈ ਮੌਕਾ ਨਹੀਂ ਖੁੰਝਾਉਂਦੇ ਸਨ।

"ਸ਼ਾਹ ਹੁਕਮ ਸਿੰਘ ਦੇ ਉਦਾਰ ਸੁਭਾ ਦੀ ਵਾਰਤਾ ਇਸ ਤਰ੍ਹਾਂ ਦੀ ਸੀ। ਸ਼ਾਹ ਜੀ ਪੰਛੀ ਫਾਹੀ ਗੀਰਾਂ ਤੋਂ ਦਾਣੇ ਦੇ ਛੁਡਾਂਦੇ ਨਿੱਤ। ਕਿਸੇ ਕਿਹਾ ਤੁਸੀਂ ਇਹਨਾਂ ਨੂੰ ਨਿੱਤ ਦਾਣੇ ਦੇਂਦੇ ਹੋ, ਇਹ ਰੋਜ਼ (ਫਿਰ ਪੰਛੀ) ਫੜਦੇ ਹਨ। ਤਾਂ ਹੁਕਮ ਸਿੰਘ ਕਿਹਾ ਸੀ, ਜੋ ਪੰਛੀ ਇਕ ਵੇਰ ਫਾਹੀ ਵਿੱਚ ਪੈ ਬਚ ਜਾਏ ਫੇਰ ਫਸਦਾ ਨਹੀਂ ਤੇ ਮੇਰਾ ਰੋਜ਼ ਦਾ ਕੰਮ ਟੁਰਿਆ ਰਹਿੰਦੈ। ਇਹ ਪਾਪ ਕਰਨ ਤੋਂ ਬਚ ਜਾਂਦੇ ਹਨ। ਤੇ ਚੋਰੀ ਛੱਟਾਂ (ਦਾਣਿਆਂ ਦੀਆਂ ਭਰੀਆਂ) ਉਹਨਾਂ ਦੇ ਖੋਤਿਆਂ ਤੋਂ ਜਿਹੜਾ ਲਾਹ ਲਵੇ, ਉਸ ਤੋਂ ਛੱਟ ਘੁਮਿਆਰ ਨੂੰ ਨਾਂ ਦਵਾਂਦੇ, ਆਪ ਦੇਂਦੇ ਸੀ ਤੇ ਪੁੱਛ ਭੀ ਨਾ ਕਰਦੇ ਸੀ ਮੱਤ ਸ਼ਰਮਿੰਦਾ ਹੋਵੇ। ਇਹਨਾਂ ਤੋਂ ਭੁੱਖਿਆਂ ਨੂੰ ਦਾਣੇ ਦਵਾ ਲੈਂਦੇ, ਵਾਕਫ਼ ਤੇ ਭਲੇ ਪੁਰਸ਼ ਜ਼ਾਮਨ ਹੋ ਦਵਾਂਦੇ ਸੀ। ਪਰ ਜੇ ਨਾਂ ਭੀ ਕਿਸੇ ਤੋਂ ਪਰਤਾਏ ਜਾਣ ਤਾਂ ਇਹ ਜ਼ਾਮਨ ਤੋਂ ਰਕਮ ਨਹੀਂ ਸੀ ਲੈਂਦੇ ਤੇ ਕਹਿੰਦੇ ਸੀ, ਤੇਰੀ ਨੀਤ ਜਦ ਖੋਟੀ ਨਹੀਂ ਤਾਂ ਚੋਟ ਤੈਨੂੰ ਕਿਉਂ ਵੱਜੇ? ਕਈਆਂ ਸ਼ਰੀਕਾਂ ਸ਼ਾਹੂਕਾਰਾਂ ਦੇ ਥਾਂ ਟੈਕਸ ਭੀ ਭਰ ਆਉਂਦੇ ਸੀ, ਸਰਕਾਰੇ। ਤੇ ਕਹਿੰਦੇ ਸੀ ਉਹ ਝੂਠ ਬੋਲਣੋਂ ਬਚੇ ਹਨ, ਨਹੀਂ ਤੇ ਫਰੇਬ ਕਰਨਾ ਸਾਨੇ।

"ਸ਼ਾਹ ਹੁਕਮ ਸਿੰਘ ਜੀ ਦੇ ਮੇਲੀ ਮੇਰੇ (ਵਹਿਮੀ ਜੀ ਦੇ) ਨਾਨਾ ਜੀ, ਗੁਰੂ ਚੱਕ ਦੇ ਮੱਲਾ ਸਿੰਘ ਜੀ, ਜ਼ਾਮਨ ਹੋ ਗਰੀਬਾਂ ਨੂੰ ਹੁਕਮ ਸਿੰਘ ਜੀ ਤੋਂ ਸਿਆਲ ਵਿੱਚ ਦਾਣੇ ਦਵਾਂਦੇ ਹੁੰਦੇ ਸੀ। ਤੇ ਨਾਂ ਮੁੜੇ, ਜੁੜਦੇ ਵੱਡੀ ਰਕਮ ਹੋ ਗਈ ਸੀ। ਮੱਲਾ ਸਿੰਘ ਜੀ ਬੀਮਾਰ ਪਏ ਤਾਂ ਹੁਕਮ ਸਿੰਘ ਜੀ ਨੂੰ ਸੱਦ ਕਿਹਾ, "ਮੇਰੀ ਜ਼ਮੀਨ ਜ਼ਾਮਨੀ ਵਿੱਚ ਲੈ ਲਵੋ।" ਹੁਕਮ ਸਿੰਘ ਜੀ ਕਿਹਾ, ਤਾਂ ਕੀ ਹੋਇਆ, ਤੂੰ ਕਿਹੜੇ ਘਰ ਲਿਆ ਖਾਧੇ ਹਨ।" ਮੱਲਾ ਸਿੰਘ ਜੀ ਕਿਹਾ, "ਮੈਂ ਮਾਫ਼ ਨਹੀਂ ਕਰਾਣੀ ਰਕਮ ਹੁੰਦੇ ਸੁੰਦੇ। ਦਰਗਾਹੇ, ਉਹਾ ਸਾਚ ਨਿਆਇ ਨਬੇਰਾ ਹੋਣਾ ਹੈ।" ਮੱਲਾ ਸਿੰਘ ਜੀ ਜ਼ਾਮਨੀ ਦੀ ਰਕਮ ਵਿੱਚ ਜ਼ਮੀਨ ਗਹਿਣੇ ਦਿੱਤੀ ਤੇ ਥੋਹੜੇ ਦਿਨਾਂ ਬਾਅਦ ਚੜ੍ਹ ਗਏ। ਸ਼ਾਹ ਹੁਕਮ ਸਿੰਘ ਜੀ ਭੀ ਥੋਹੜੇ ਦਿਨਾਂ ਬਾਅਦ ਇਹ ਕਹਿ "ਬਿਨਾਂ ਸਨੇਹੀਆਂ ਦੇ ਜੱਗ ਜੀਣਾ। ਜਾਪੇ ਬੇ-ਸੁਆਦ ਤੇ ਅਤਿ ਹੀਣਾ" ਚੜ੍ਹ ਗਏ ਸੀ।⑪

ਸ਼ਾਹ ਜੀ ਆਪਣਾ ਧਨ ਪਦਾਰਥ ਚੁਰਾਉਣ ਵਾਲਿਆਂ ਨੂੰ ਵੀ ਬਿਨਾਂ ਝਿਜਕ ਮੁਆਫ਼ ਕਰ ਦਿੰਦੇ ਸਨ। ਉਹ ਸਮਝਦੇ ਸਨ ਕਿ ਇਸ ਚੋਰੀ ਸ਼ੌਂਕ ਨਾਲ ਨਹੀਂ ਭੁੱਖੇ ਮਰਦਿਆਂ ਕੀਤੀ ਹੈ ਅਤੇ ਉਹ ਚੋਰ ਦੇ ਮਨੁੱਖੀ ਅਧਿਕਾਰਾਂ ਦੇ ਵੀ ਪੂਰੇ ਸੂਰੇ ਹਮਾਇਤੀ ਸਨ। ਜਿਹੜੇ ਉਹਨਾਂ ਦੇ ਦਾਣਿਆਂ ਵਾਲੇ ਖੋਤੇ ਘੇਰ ਕੇ ਉਪਰੋਂ ਦਾਣਿਆਂ ਦੀਆਂ ਛੱਟਾਂ ਲਾਹ ਲੈਂਦੇ ਉਹਨਾਂ ਤੋਂ ਛੱਟਾਂ ਵਾਪਸ ਲੈ ਕੇ ਉਹਨਾਂ ਨੂੰ ਸ਼ਰਮਿੰਦਾ ਕਰਨ ਦੀ ਬਜਾਏ, ਖੋਤਿਆਂ ਵਾਲੇ ਘੁਮਿਆਰਾਂ ਨੂੰ ਆਪਣੇ ਪਾਸੋਂ ਨਵੀਆਂ ਛੱਟਾਂ ਦੇ ਦਿੰਦੇ। ਇਤਨਾ ਨਿਰਮਲ ਮਨ ਪੂਰੇ ਗੁਰੂ ਦੀ ਕਿਰਪਾ ਬਿਨਾਂ ਸੰਭਵ ਨਹੀਂ। ਸ਼ਾਹ ਹੁਕਮ ਸਿੰਘ ਵਿੱਚੋਂ, ਸਤਿਗੁਰੂ ਰਾਮ ਸਿੰਘ ਜੀ ਦੀ ਨਾਮਧਾਰੀ ਸਿੱਖੀ ਦੇ ਬੁਲੰਦ ਕਿਰਦਾਰ ਦੇ ਦਰਸ਼ਨ ਹੁੰਦੇ ਹਨ।

ਸ਼ਾਹ ਜੀ ਕਈ ਗੁਰਦੁਆਰਿਆਂ ਦੇ ਲੰਗਰਾਂ ਵਾਸਤੇ ਵੀ

ਦਾਣੇ ਭੇਜਿਆ ਕਰਦੇ ਸਨ। ਮਨ ਵਿੱਚ ਜਦੋਂ ਉਲਾਦ ਦੇ ਮੋਹ ਨੇ ਜ਼ੋਰ ਪਾਇਆ ਤਾਂ ਸ਼ਾਹ ਜੀ ਨੇ ਫਿਰ ਬੱਚਿਆਂ ਲਈ ਦੋ ਅਨੰਦ ਕਾਰਜ ਹੋਰ ਕੀਤੇ। ਜਿਹੜੀ ਪਤਨੀ ਸਤਿ ਬਚਨੀ ਸੀ ਉਸ ਨੂੰ ਕਹਿੰਦੇ ਇਸ ਨਾਲ ਮੇਰਾ ਪਰਮੇਸ਼ਰੀ ਨਾਤਾ ਹੈ। ਜਿਹੜੀ ਟੂੰਬਾਂ ਪਹਿਨਣ ਅਤੇ ਗਹਿਣਿਆਂ ਦੀ ਸ਼ੌਕੀਨ ਸੀ, ਰੰਗ ਬਰੰਗੇ ਕੱਪੜੇ ਪਾਉਂਦੀ, ਉਸ ਨੂੰ ਸ਼ਾਹ ਜੀ ਕਲਿਜੁਗ ਦੀ ਪਕੜ ਵਿੱਚ ਆਈ ਦੱਸਦੇ। ਸ਼ਾਹ ਜੀ ਕਈ ਵੇਰ ਇਹ ਕਹਿ ਕੇ ਤਸੱਲੀ ਕਰ ਲੈਂਦੇ ਕਿ ਕੋਈ ਪਿਛਲੇ ਜਨਮ ਦਾ ਸੰਜੋਗ ਸੀ। ਉਲਾਦ ਨਾਂ ਹੋਣ ਤੇ "ਇਸ ਸ਼ਾਹ ਨੇ ਸਬੰਧੀਆਂ ਵਿੱਚੋਂ ਇਕ ਲੜਕੇ ਸਾਧੂ ਸਿੰਘ ਨੂੰ ਪੁੱਤਰ ਬਣਾ ਲਿਆ। ਉਸ ਦੇ ਘਰ ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਜੋੜਾ ਹੁਸ਼ਿਆਰਪੁਰੀ ਤਿੱਲੇ ਦਾ ਜੜਿਆ ਤੇ ਖੱਦਰ ਦਾ ਕਛਹਿਰਾ ਡਿਠਾ ਸੀ। ਇਹ ਸਾਧੂ ਸਿੰਘ ਹੁਣ ਦਿੱਲੀ ਰਹਿੰਦਾ ਹੈ। ਇਸ ਨੇ ਇਕ ਗੁਆਂਢੀ ਦਾ 30 ਹਜ਼ਾਰ ਲਾਹੌਰੋਂ ਅਮਾਨਤ ਆਂਦਾ ਰੁਪਿਆ, ਆਪ ਉਸ ਨੂੰ ਘਰ ਸੱਦ ਦਿੱਤਾ ਤੇ ਕਰਤੇ ਦਾ ਸ਼ੁਕਰ ਕੀਤਾ ਸੀ।

"ਇਸ ਸਖਾਣੇ ਦੇ ਨਗਰ ਇਸ ਸਮੇਂ ਅਪਾਰ ਸਿੰਘ, ਕਿਰਪਾ ਸਿੰਘ ਸੁਨਿਆਰ, ਅਰੋੜੇ ਸਾਧੂ ਸਿੰਘ ਤੇ ਸੁੰਦਰ ਸਿੰਘ, ਸ਼ੇਰ ਸਿੰਘ, ਇੰਦਰ ਸਿੰਘ ਜ਼ਿਮੀਦਾਰ ਹਨ। ਇੱਥੇ ਮਾਲਕੀ ਤੇ ਵੱਸੋਂ ਬਹੁਤੀ ਮੁਸਲਮਾਨੀ ਏ। ਇਕ ਵੇਰ ਮੁਸਲਮਾਨਾਂ ਇੱਥੇ ਗਊ ਘਾਤ ਕੀਤਾ ਸੀ। ਜ਼ਿਮੀਦਾਰਾਂ ਇਹਨਾਂ ਤਿੰਨਾਂ ਭਾਈਆਂ ਹੀ (ਗਊ ਘਾਤੀਆਂ ਨੂੰ) ਮਾਰ ਕੁੱਟ ਅੰਦਰੀਂ ਵਾੜ ਦਿੱਤਾ ਸੀ। ਤੇ ਅੱਗੋਂ ਲਈ ਲਿਖਤ ਕਰਾ ਨਿਕਲਣ ਦਿੱਤੇ ਕਿ ਕਦੀ ਐਸਾ ਕੰਮ ਨਾ ਇੱਥੇ ਕਰਾਂਗੇ। ਇਨ੍ਹਾਂ ਮੁਸਲਮਾਨਾਂ, ਸ਼ਾਹ ਹੁਕਮ ਸਿੰਘ ਸਮੇਂ ਵੀ ਇਕ ਵੇਰ ਸ਼ਾਹ ਨੂੰ ਬੰਨੇ ਤੇ ਜਾਂਦਿਆਂ, ਸ਼ਾਹ ਨੂੰ ਸੁਣਾ ਕਿਹਾ ਸੀ ਵੇਖੀਂ ਮੁੰਡਿਆ, ਕਿਤੇ ਹੁਕਮ ਸਿੰਘ ਨਾਂ ਡੁੱਲ੍ਹ ਪਵੇ ਅਰਥਾਤ ਹੁੱਕਾ ਨਾਂ ਪਸ਼ੂ ਦਾ ਪੈਰ ਲੱਗ ਡੁੱਲ੍ਹ ਪਵੇ। ਸ਼ਾਹ ਨੇ ਬੋਲੀ ਚੇਤੇ ਰੱਖੀ। ਕੁਝ ਚਿਰ ਪਾ ਕਰੜੀ ਕੁਰਕੀ ਕਰ, ਉਹਨਾਂ ਮੁਸਲਮਾਨਾਂ ਦਾ ਮਾਲ ਧਨ, ਘਰ ਕੁਰਕ ਕਰਾ ਲਿਆ। ਉਨ੍ਹਾਂ, ਹੱਥ ਜੋੜ ਕਿਹਾ, 'ਸਾਡਾ ਕਸੂਰ ਕੀ ਏ ਦੱਸਿਆ ਜਾਵੇ।'' ਤਾਂ ਦੱਸਿਓ ਸੂ ਕਿ ਹੁਣ ਕਵ੍ਹੋ, 'ਵੇਖੀਂ ਮੁੰਡਿਆ ਹੁਕਮ ਸਿੰਘ ਨਾਂ ਡੁੱਲ੍ਹ ਪਵੇ।' ਮੈਂ ਹੁਣ ਡੁੱਲ੍ਹਿਆ ਜੇ। ਤੁਸੀਂ ਜੋ ਫੜ ਚੁੱਕ ਸਕਦੇ ਹੋ ਤਾਂ ਚੁੱਕ ਲਵੋ। ਉਨ੍ਹਾਂ ਮੁਸਲਮਾਨਾਂ ਮਾਫੀ ਮੰਗੀ ਤਾਂ ਸ਼ਾਹ ਨੇ ਛੱਡੇ ਤੇ ਕਿਹਾ ਜੇ ਮੈਂ ਤੁਹਾਨੂੰ ਡੱਕਾ ਨਾਂ ਲਾਂਦਾ, ਤਾਂ ਤੁਸਾਂ ਸਾਧਾਂ ਨੂੰ ਭੀ ਮਖੌਲ ਕਰਨੋਂ ਨਹੀਂ ਰਹਿਣਾ ਸੀ।''[12]

ਸ਼ਾਹ ਜੀ ਨਰਮ ਨਾਲ ਨਰਮ ਤੇ ਗਰਮ ਨਾਲ ਗਰਮ ਹੋਣਾ ਵੀ ਜਾਣਦੇ ਸਨ ਪਰ ਕੁੱਲ ਮਿਲਾ ਕੇ ਉਹ ਸੁਲਾਹ ਕੁੱਲ ਅਤੇ ਨੇਕ ਸੀਰਤ ਇਨਸਾਨ ਸਨ। ਉਹਨਾਂ ਦਾ ਇਕ ਭਾਈ ਬਹੁਤ ਪ੍ਰਸਿੱਧ ਹਕੀਮ ਵੀ ਸੀ। ਦੜਪ ਦੀ ਨਾਮਧਾਰੀ ਸੰਗਤ ਵਿੱਚ, ਸ਼ਾਹ ਜੀ ਦਾ ਉੱਚਾ ਮੁਕਾਮ ਸੀ। ਉਹਨਾਂ ਜਿਹੇ ਮਨੁੱਖਾਂ ਤੇ ਕੋਈ ਵੀ ਭਾਈਚਾਰਾ ਫ਼ਖ਼ਰ ਕਰ ਸਕਦਾ ਹੈ।

**-ਹਵਾਲੇ ਤੇ ਟਿੱਪਣੀਆਂ-**


1. ਜਸਵਿੰਦਰ ਸਿੰਘ (ਸੰ.) ਕੂਕਾਜ਼ ਆਫ ਨੋਟ ਇਨ ਦਾ ਪੰਜਾਬ (ਡਾਕੂਮੈਂਟਸ-1881), ਸਫਾ 114-15
2. ਸੰਤ ਸੰਤੋਖ ਸਿੰਘ ਬਾਹੋਵਾਲ, ਸਤਿਗੁਰੂ ਬਿਲਾਸ, ਭਾਗ ਪਹਿਲਾ, ਸਫਾ 218-19
3. ਸੰਤ ਭਗਤ ਸਿੰਘ ਜੀ ਦਾਤੇਵਾਲ ਦਾ ਲੇਖ– ਸ੍ਰੀ ਸੰਤ ਕੇਸਰ ਸਿੰਘ ਜੀ ਚਵਿੰਡਾ, ਸਤਿਜੁਗ, ਸ੍ਰੀ ਭੈਣੀ ਸਾਹਿਬ ਦਾ ਸੰਤ ਅੰਕ, 9 ਚੇਤਰ, ਸੰਮਤ 1996 (ਮੁ. ਮਾਰਚ, 1940 ਈ.), ਸਫਾ 93-94
4. ਉਪਰੋਕਤ, ਸਫਾ 94
5. ਸ੍ਰੀ ਤਰਨ ਸਿੰਘ ਵਹਿਮੀ, ਲੇਖ– 'ਬੀਤ ਰਾਗ ਸੰਤ ਕੇਸਰ ਸਿੰਘ ਜੀ ਚਵਿੰਡਾ, ਸਤਿਜੁਗ ਦਾ ਉਪਰੋਕਤ ਸੰਤ ਅੰਕ, ਸਫਾ 86-87
6. ਸੰਤ ਸੰਤੋਖ ਸਿੰਘ ਬਾਹੋਵਾਲ, ਸਤਿਗੁਰੂ ਬਿਲਾਸ, ਭਾਗ ਦੂਜਾ, ਸਫਾ 349-50
7. ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲਾਲ ਏਹਿ ਰਤਨ, ਪਵਿੱਤਰ ਉਪਦੇਸ਼–5, ਇਹ ਉਪਦੇਸ਼ ਸੰਨ 1955 ਜਾਂ 56 ਵਿੱਚ ਇੱਕ ਟੇਪ ਰੀਕਾਰਡਰ ਮਸ਼ੀਨ ਤੇ ਰੀਕਾਰਡ ਕੀਤਾ ਗਿਆ ਸੀ ਜੋ ਉਦੋਂ ਬਾਬਾ (ਸਤਿਗੁਰੂ) ਜਗਜੀਤ ਸਿੰਘ ਜੀ ਨੇ ਖਰੀਦੀ ਸੀ, ਸਫਾ 69-70
8. ਬਾਹੋਵਾਲ– ਸਤਿਗੁਰੂ ਬਿਲਾਸ ਭਾਗ ਦੂਜਾ, ਸਫਾ 204
9. ਲਾਲ ਏਹਿ ਰਤਨ, ਉਪਦੇਸ਼ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ–2, ਬੰਕੌਕ (ਥਾਈਲੈਂਡ) ਵਿਖੇ 5-2-1952 ਦਾ ਉਪਦੇਸ਼, ਸਫਾ 306-07
10. ਸੰਤ ਤਰਨ ਸਿੰਘ ਵਹਿਮੀ, ਜੱਸ-ਜੀਵਨ, ਦੂਜਾ ਭਾਗ, ਸਫਾ 329
11. ਉਪਰੋਕਤ, ਸਫਾ 163
12. ਉਪਰੋਕਤ, ਸਫਾ 330



ਪਿੰਡ ਤੇ ਡਾਕਘਰः ਕਰੀਵਾਲਾ,
ਜ਼ਿਲ੍ਹਾः ਸਿਰਸਾ-125075 (ਹਰਿਆਣਾ)
ਸੰਪਰਕः 99963-71716

# ਸਾਵਾ ਬਿਰਖ਼ : ਗੁਰਭਜਨ ਗਿੱਲ



-ਪ੍ਰੋ. ਰਵਿੰਦਰ ਭੱਠਲ

ਉਹ ਰਾਵੀਓਂ ਉਰਵਾਰ-ਪਾਰ
ਕੂਕਦੀ ਆਵਾਜ਼ ਦਾ ਸਿਰਨਾਵਾਂ ਹੈ
ਇਹ ਕੂਕ ਧਰਤੀ 'ਤੇ ਮਨਹੂਸ ਲੀਕ ਦੇ ਖਿੱਚੇ ਜਾਣ ਤੋਂ
ਹਵਾ ਵਿਚ ਫ਼ੈਲਰੀ ਸੀ
ਉਦੋਂ ਜਦੋਂ ਦਰਿਆਵਾਂ ਦੇ ਨਿਰਮਲ ਪਾਣੀ
ਲਹੂ ਦੀਆਂ ਤਤੀਰੀਆ ਨਾਲ ਲਾਲ ਹੋ ਗਏ ਸਨ
ਬਿਰਖ਼ ਚੀਕਾਂ ਬਣ ਗਏ ਸਨ
ਤੇ ਪਹੇ-ਪਗਡੰਡੀਆਂ ਬੇਗਾਨੇ ਹੋ ਗਏ ਸਨ
ਇਨ੍ਹਾਂ ਅਣਕਿਆਸੇ ਦੁਖਦਾਈ ਪਲਾਂ 'ਚ
ਸਹਿਮੇ ਸਹਿਮੇ ਘੁੱਗ ਵੱਸਦੇ ਘਰ ਛੱਡ
ਉਹਦੇ ਵਡੇਰੇ ਜਦੋਂ ਰਾਵੀ ਪਾਰੋਂ
ਵਕਤਾਂ ਦੀ ਬੇਵਿਸ਼ਵਾਸੀ ਹੱਥੋਂ
ਰਾਵੀ ਦੇ ਉਰਲੇ ਪਾਸੇ ਆ ਵੱਸੇ।

ਉਹਨਾਂ ਵਕਤਾਂ ਦਾ ਦਰਦ ਉਹਦੀਆਂ ਅੱਖਾਂ 'ਚੋਂ
ਹੁਣ ਵੀ ਸੇਕ ਵਾਂਗ ਨਿਕਲਦਾ ਹੈ
ਵੰਡ ਤੋਂ ਛੇ ਵਰ੍ਹੇ ਮਗਰੋਂ ਜੰਮਣ ਦੇ ਬਾਵਜੂਦ
ਉਹ ਅੱਜ ਤੱਕ ਵੀ ਭੁੱਲ ਨਹੀਂ ਸਕਿਆ
ਆਪਣੇ ਵੱਡ-ਵਡੇਰਿਆਂ ਦੀ ਉਸ ਮੋਹ-ਮਿੱਟੀ ਨੂੰ
ਹੁਣ ਵੀ ਉਹਦੇ ਪੈਰਾਂ ਨੂੰ
ਇਕ ਸ਼ੁਦਾਅ ਜਿਹਾ ਕੁੱਦਿਆ ਰਹਿੰਦਾ ਹੈ
ਰਾਵੀਓਂ ਪਰਲੇ ਪਾਰ ਜਾਣ ਦਾ।

ਉਹਦਾ ਜੀਵਨ ਸਾਦਾ ਸਰਲ ਨਹੀਂ
ਸੰਘਰਸ਼ ਦੀ ਲੰਮੇਰੀ ਵਿਥਿਆ ਹੈ
ਤੇ ਇਸਦੀ ਪੈੜ-ਦਰ-ਪੈੜ ਪਛਾਣ
ਉਹਦੀਆਂ ਕਾਵਿ-ਸਤਰਾਂ ਵਿਚ
ਸੰਕੇਤਕ ਸੂਤਰ-ਬੱਧ ਹੈ
ਅਧਿਆਪਨ, ਸੰਪਾਦਨ, ਪੱਤਰਕਾਰੀ ਤੇ ਪ੍ਰਸ਼ਾਸਨ
ਦੇ ਉੱਚ ਮੁਕਾਮ ਤਕ ਪਹੁੰਚਣ ਲਈ
ਆਪਣੇ ਅਕੀਦਿਆਂ ਦੇ ਮਹੀਂਵਾਲ ਦੇ
ਦਰਸ਼ਨ-ਦੀਦਾਰੇ ਦੀ ਖਾਤਰ
ਉਸ ਸਿਆਹ ਰਾਤਾਂ ਵਿਚ ਵੀ
ਸ਼ੂਕਦੇ ਡਰਾਉਣੇ ਝਨਾਂ ਪਾਰ ਕੀਤੇ
ਐਪਰ ਉਹ ਹੰਭਿਆ ਨਹੀਂ
ਕੋਈ ਵੀ ਚੰਦਰੀ ਅਮਰ-ਵੇਲ
ਉਹਦੇ ਹਰੇ-ਕਚੂਰ ਹੌਸਲਿਆਂ ਨੂੰ
ਪਸਤ ਨਹੀਂ ਕਰ ਸਕੀ।

ਮਾਯੂਸੀਆਂ ਨੇ ਉਸਨੂੰ ਸਾਹ-ਸਤ ਹੀਣ ਨਹੀਂ
ਸਗੋਂ ਸਤਿਆਵਾਨ ਹੋਣ ਦਾ ਸਾਹਸ ਦਿੱਤਾ
ਦੋਸਤਾਂ ਦੇ ਹੁੰਗਾਰੇ ਬਟੋਰਦੇ ਉਹਦੇ ਹੱਥਾਂ ਨੇ
ਸਦਾ ਸਿਖ਼ਰਲੀ ਸ਼ਾਖ ਨੂੰ ਹੀ ਫੜਿਆ।
ਇਹੋ ਹੀ ਨਹੀਂ
ਨਿੱਕੀਆਂ ਨਿੱਕੀਆਂ ਸਿਫ਼ਤਾਂ, ਸਲਾਹਾਂ, ਸੁਝਾਉਣੀਆਂ
ਉਸ ਦੋਸਤਾਂ ਦੀ ਝੋਲੀ ਪਾਈਆਂ
ਉਹਦਾ ਦਰ ਹਰ ਕਿਸੇ ਲਈ ਖੁੱਲ੍ਹਾ ਹੈ
ਜੋ ਦਰ ਆਵੇ ਸੋ ਰਾਜ਼ੀ ਜਾਵੇ
ਇਸੇ ਕਰਕੇ ਉਹਦੇ ਘਰ ਦੇ
ਇਕ ਨਹੀਂ ਦੋ ਦਰਵਾਜ਼ੇ ਹਨ
ਤੇ ਦਿਲ ਦੇ ਅਨੰਤ।

ਆਪਣੇ ਨਿਰੋਲ ਅਨਪੜ੍ਹ ਬਾਪ ਦੀਆਂ
ਸ਼ਫ਼ਾ ਜਿਹੀਆਂ ਸੁਣੌਤੀਆਂ ਕਰਕੇ
ਜਾਂ ਮਾਂ ਤੋਂ ਸੁਣੀਆਂ ਕਥਾ ਕਹਾਣੀਆਂ ਕਰਕੇ
ਜਾਂ ਵੀਰਾਂ ਤੇ ਵੱਡੀ ਭੈਣ ਤੋਂ ਮਿਲੇ ਧਰਵਾਸ ਸਦਕਾ
ਉਹਦੀ ਦੇਹ-ਮਿੱਟੀ 'ਚ ਖ਼ਬਰੇ ਕੇਹੀ ਤਾਸੀਰ ਸਮਾ ਗਈ
ਕਿ ਉਥੇ ਪੋਹਲੀਆਂ ਦੀ ਥਾਵੇਂ
ਸਦਾ ਮਰੂਆ ਹੀ ਖਿੜਦਾ ਹੈ।

ਉਹ ਰਿਸ਼ਤਿਆਂ ਦੀ ਧਰਮੀ ਧਰਾਤਲ 'ਤੇ
ਮੋਹ-ਮਿੱਟੀ 'ਚ ਗੁੰਨਿਆ ਵਜੂਦ ਹੈ

ਉਹਦੀ ਸੋਚ 'ਚ ਸੁਚਿਆਈ
ਅੱਖਾਂ 'ਚ ਲੱਜਾ ਦੀ ਲਿਸ਼ਕ
ਤੇ ਗਰਦਨ 'ਚ ਗ਼ੈਰਤ ਦੀ ਬੁਲੰਦੀ
ਹਿੱਕ 'ਚ ਪੰਜਾਬੀ ਰਹਿਤਲ ਦੀ ਰਸਾਈ
ਦਿਲ 'ਚ ਦਰਦਮੰਦਾਂ ਦਾ ਦਰਦ
ਹੱਥਾਂ 'ਚ ਹੋਰਾਂ ਲਈ ਹਥੌਲੇ ਵਰਗੀ ਰਹਿਮਤ
ਪਰ ਪੈਰਾਂ 'ਚ ਟਿਕਾਅ ਨਹੀਂ ਕਾਹਲ ਹੈ
ਬ੍ਰਹਿਮੰਡ ਦੀਆਂ ਸਗਲ ਧਰਤੀਆਂ ਗਾਹੁਣ ਦੀ।

ਗੱਲਾਂ ਕਰਦਾ ਕਰਦਾ ਉਹ ਕਠੋਰ ਲੱਗੇਗਾ
ਪਰ ਨੇੜੇ ਹੋ ਵਰਤ ਕੇ ਵੇਖੋ
ਤਾਂ ਨਿਰੀ ਮੋਮ ਦੀ ਕੋਮਲ ਮੂਰਤ
ਤੁਸੀਂ ਆਪਣਾ ਗ਼ਮ ਸਾਂਝਾ ਤਾਂ ਕਰੋ
ਭਰੇ ਦਿਲ ਦੀ ਟੀਸ ਬਾਰੇ ਤਾਂ ਦੱਸੋ
ਉਹ ਬਰਫ਼ ਦੀ ਡਲੀ ਵਾਂਗ ਪਿਘਲ ਜਾਏਗਾ
ਤੇ ਤੁਹਾਡੇ ਟਸੂੰ ਟਸੂੰ ਕਰਦੇ ਦਿਲ ਤੋਂ
ਗ਼ਮਾਂ ਦੀ ਪੰਡ ਲਹਿ ਜਾਏਗੀ
ਦੀਨ ਦੁਖੀ ਲਈ ਉਹ ਪਹਿਲੀ ਹਾਕ 'ਤੇ ਹੀ
ਦਾਰੂ ਹੋ ਨਿਬੜਦਾ ਹੈ।

ਸੰਬੰਧੀਆਂ 'ਚ ਗੀਤ ਦੇ ਮੁੱਖੜੇ ਜਿਹਾ
ਦੋਸਤਾਂ 'ਚ ਗ਼ਜ਼ਲ ਦੇ ਮਤਲੇ ਜਿਹਾ
ਬੁਰਿਆਂ ਲਈ ਤੇਜ਼ ਤਿੱਖਾ ਤੀਰ
ਇਹ ਭਰਿਆ ਭਕੁੰਨਾ ਸ਼ਖ਼ਸ
ਬੋਲਾਂ ਦਾ ਧਨੀ ਕਲਮ ਦਾ ਸ਼ਾਹ-ਸਵਾਰ
ਤੇ ਆਪਣੇ ਤਰਕੀਬੀ ਤਰਕ ਨਾਲ
ਹੋਰਾਂ ਨੂੰ ਕੀਲਣ ਦੀ ਸ਼ਕਤੀ ਰੱਖਦਾ ਹੈ।

ਉਹਦੀ ਯਾਦਦਾਸ਼ਤ ਬੜੀ ਤੇਜ਼ ਹੈ
ਬਚਪਨ ਦੇ ਨਿੱਕੇ ਨਿੱਕੇ ਵਕੂਏ
ਉਹਨੂੰ ਪਹਾੜਿਆਂ ਵਾਂਗ ਯਾਦ ਨੇ
ਐਪਰ ਇਹ ਹੀ ਨਹੀਂ ਜਨਮ ਤੋਂ ਪਹਿਲੀ
ਬਾਪ ਦਾਦੇ ਦੀ ਵਿਰਾਸਤ
ਸਾਕ-ਸੰਬੰਧੀਆਂ, ਦੋਸਤਾਂ ਮਿੱਤਰਾਂ ਦੀਆਂ
ਅੰਗਲੀਆਂ ਸੰਗਲੀਆਂ ਦਾ ਜੁਗਰਾਫ਼ੀਆ
ਉਹਦੇ ਚੇਤਿਆਂ ਵਿਚ ਮੁਹਾਰਨੀ ਵਾਂਗ ਵਿਛਿਆ ਹੋਇਆ ਹੈ।
ਬੱਚਿਆਂ ਲਈ ਉਹ ਮੋਹ-ਮੁਹਬੱਤ ਦਾ
ਰਹਿਮਤਾਂ ਭਰਿਆ ਅਸ਼ੀਰਵਾਦੀ ਹੱਥ ਹੈ
ਰਿਸ਼ਤੇਦਾਰੀ ਦੇ ਦਾਇਰੇ ਤੋਂ ਬਾਹਰਲੇ ਬੱਚੇ ਵੀ
ਉਸਦੀ ਮੁਹੱਬਤੀ ਬੁੱਕਲ ਦਾ ਨਿੱਘ ਮਾਣਦੇ
ਆਪਣੇਪਣ ਦਾ ਅਹਿਸਾਸ ਕਬੂਲਦੇ
ਸੁਰਖਰੂ ਜਿਹੇ ਹੋ, ਨਵੀਆਂ ਪੁਲਾਘਾਂ ਦਾ ਸਾਹਸ ਬਟੋਰਦੇ
ਰਿਸ਼ਤਿਆਂ ਦੀ ਨਿਵੇਕਲੀ ਪਰਿਭਾਸ਼ਾ ਸਿਰਜਦੇ ਵੇਖੇ ਨੇ।
ਐਪਰ ਦੂਜਿਆਂ ਨੂੰ ਹਮੇਸ਼ਾਂ
ਧਰਵਾਸ ਦੀਆਂ ਥੰਮੀਆਂ ਦਿੰਦੇ
ਇਸ ਬੰਦੇ ਨੂੰ ਮੈਂ ਨਿਜ-ਪਰ ਪੀੜ ਵਿਚ
ਲੁੱਛਦਾ ਹੀ ਨਹੀਂ
ਟੋਟਾ-ਟੋਟਾ ਹੋ ਟੁੱਟਦਾ ਵੀ ਵੇਖਿਆ ਹੈ।

ਪਹਿਲ-ਪਲੇਠੀ ਮਿਲਣੀ ਦੀ ਕਸਤੂਰੀ ਗੰਧ
ਉਹਦੇ ਚੇਤਿਆਂ 'ਚ ਚਿਤਵਣੀ ਲਾਉਂਦੀ
ਕਦੇ ਗਾਇਬ ਨਹੀਂ ਹੁੰਦੀ
ਮੈਂ ਉਹਨੂੰ ਜ਼ਿੰਮੇਵਾਰ ਖਾਵੰਦ
ਤੇ ਪਿਆਰਾ ਜਿਹਾ ਬਾਪ ਬਣਦਿਆਂ
ਮੋਹ ਦੀ ਹਰਿਆਵਲੀ ਧਰਤ 'ਤੇ
ਘਾਹ ਵਾਂਗ ਵਿਛਦਾ ਵੀ ਵੇਖਿਆ ਹੈ
ਸੰਬੰਧਾਂ ਦੀਆਂ ਤੰਦਾਂ ਦੀ ਤਾਣੀ
ਬਣਾਉਣ ਤੇ ਸੁਲਝਾਉਣ ਦੀ
ਉਸਨੂੰ ਬਰੀਕੀ ਨਾਲ ਜਾਚ ਹੈ
ਇਸੇ ਲਈ ਉਹਦਾ ਤਾਣਾ-ਬਾਣਾ
ਕਾਬਿਲੇ-ਜ਼ਿਕਰ ਹੈ
ਸਾਧਾਂ ਸੰਤਾਂ ਅਧਿਕਾਰੀਆਂ ਤੋਂ ਲਿਆਕਤਵਾਨਾਂ ਤੱਕ
ਸਿਆਸਤਦਾਨਾਂ ਤੋਂ ਨੀਤੀਵਾਨਾਂ ਤੱਕ
ਵਿਦਿਆਰਥੀਆਂ ਤੋਂ ਵਿਦਵਾਨਾਂ ਤੱਕ
ਦਰਬਾਰ ਤੋਂ ਲੈ ਕੇ ਦਰਬਾਨਾਂ ਤੱਕ
ਖਿਡਾਰੀ ਤੋਂ ਲੈ ਕੇ ਖੇਡ ਮੈਦਾਨਾਂ ਤੱਕ
ਉੱਚ ਦੁਮਾਲੜੇ ਲਿਖਾਰੀਆਂ ਤੋਂ ਲੈ ਕੇ ਆਮ ਇਨਸਾਨਾਂ ਤੱਕ
ਕਮਾਲ ਦਾ ਹੈ
ਇਸ ਵਿਚ ਉਹਦੀ ਦਿਆਨਤਦਾਰੀ
ਗੱਲ ਕਰਨ ਦੀ ਸਮਰੱਥਾ ਤੇ ਯੋਗਤਾ
ਹੱਦ ਤੋਂ ਵੀ ਵੱਧ ਹੈ

ਇਨਾਮਾਂ ਸਨਮਾਨਾਂ ਦੀ ਝਾਕ ਦੇ ਮੌਸਮ ਵਿਚ
ਉਹ ਇਸ ਖੇਡ ਦਾ ਖਿਡਾਰੀ ਨਹੀਂ
ਤੇ ਨਾ ਹੀ ਝਾਕ ਦੀ ਪੂਰਤੀ ਹਿਤ
ਅਸੂਲ ਛਿੱਕੇ ਟੰਗ ਬੇਥਾਹ ਭਟਕਦਾ ਹੈ

ਸਮਝਦਾ ਹੈ ਕਿ ਦੇਣ ਵਾਲਾ
ਦੇਵਣਹਾਰ ਵੱਡਾ ਹੁੰਦਾ ਹੈ- ਲੈਣ ਵਾਲਾ ਨਹੀਂ
ਸਮਾਜ-ਸੇਵੀ ਸੰਗਠਨਾਂ, ਲੇਖਕ ਸਭਾਵਾਂ
ਅਨੇਕਾਂ ਹੀ ਖੇਡ ਸੰਸਥਾਵਾਂ ਦਾ ਮੋਹਰੀ ਹੋ
ਸਹੀ ਸਰਪ੍ਰਸਤੀ ਤੇ ਅਗਵਾਈ ਦੇਣਾ ਹੀ
ਉਸ ਲਈ ਮਾਣ-ਸਨਮਾਨ ਬਰਾਬਰ ਹੈ।

ਕਿਤੋਂ ਕਿਤੋਂ ਈਰਖਾ 'ਚ ਪਰੁੰਨੀ
ਇਹ ਅਵਾਜ਼ ਵੀ ਸੁਣੀਂਦੀ ਹੈ
ਕਿ ਉਹ ਜੋ ਹੈ, ਅਸਲ ਵਿਚ ਉਹ ਹੈ ਨਹੀਂ
ਪਰ ਇਹ ਰੱਬ ਹੀ ਜਾਣਦੈ
ਹੋਰ ਕੋਈ ਨਹੀਂ
ਕਿ ਇਸ ਵਿਚ ਸੱਚ ਕਿੰਨਾ ਕੁ ਹੈ।

ਇਹ ਤਾਂ ਮੰਨਿਆ
ਕਿ ਸਿਆਸਤ ਉਹਦੇ ਸੁਭਾਅ 'ਚ ਹੈ
ਪਰ ਸਿਆਸਤ ਦੀ ਸ਼ਤਰੰਜ 'ਚ
ਸੋਚ-ਸਮਝ ਕੇ ਚਾਲ ਚੱਲਣੀ
ਜਿੱਤ ਦਾ ਨਿਸ਼ਚਾ ਧਾਰ ਕੇ ਕਦਮ ਪੁੱਟਣਾ
ਸਿਆਣਪ ਦੀ ਸੂਝ ਦਾ ਹੀ ਪ੍ਰਮਾਣ ਹੈ
ਉਹਦੀ ਨਿਗ੍ਹਾ ਸਿਰਫ਼ ਤੇ ਸਿਰਫ਼
ਮੱਛੀ ਦੀ ਅੱਖ ਤੇ ਹੀ ਹੁੰਦੀ ਹੈ।

ਹਰ ਧੁਖ਼ਦੇ ਪਿੰਡ ਨੂੰ ਆਪਣਾ ਕਹਿ
ਉਸ ਦੀ ਅਗਨਕਥਾ ਸੁਣਾਉਂਦਾ
ਪਾਰਦਰਸ਼ੀ ਪੰਜਾਂ ਪਾਣੀਆਂ ਦੀ ਖ਼ੈਰ ਮੰਗਦਾ
ਦੋ ਹਰਫ਼ ਰਸੀਦੀ ਲਿਖ
ਮੋਰ-ਪੰਖ ਲੈ ਫੁੱਲਾਂ ਦੀ ਝਾਂਜਰ ਛਣਕਾਉਂਦਾ
ਮਨ ਦੇ ਬੂਹੇ ਬਾਰੀਆਂ ਖੋਲ੍ਹ ਕੇ
ਧਰਤੀ-ਨਾਦ ਸੁਣਦਾ
ਵੇਖਦੈ ਕਿ ਸ਼ੀਸ਼ਾ ਝੂਠ ਤਾਂ ਨਹੀਂ ਬੋਲਦਾ
ਕਦੇ ਉਹ ਸੁਰਖ਼ ਸਮੁੰਦਰ ਦੀ ਥਾਹ ਪਾਉਂਦਾ ਸੀ
ਪਰ ਮਨ-ਤੰਦੂਰ ਦੀ ਤਪਸ਼ ਉਹਦੇ ਬੋਲਾਂ 'ਚ ਅੱਜ ਵੀ ਤਪਦੀ ਹੈ।

ਮੈਨੂੰ ਉਹ ਸਮਕਾਲੀ ਸਮਿਆਂ ਦੀ ਕਥਾ ਕਹਿ ਰਿਹਾ
ਕੋਈ ਜਾਗਰੂਕ ਰਿਸ਼ੀ ਲੱਗਦਾ ਹੈ
ਕਦੇ ਕੁੱਖਾਂ ਤੇ ਰੁੱਖਾਂ ਦੇ ਫ਼ਿਕਰ ਘਰ ਘਰ ਪਹੁੰਚਾਉਂਦਾ
ਪੈਰ ਪੈਰ ਤੇ ਸ਼ਬਦਾਂ ਦੇ ਸੁਰਖ਼ ਬਿਰਖ ਉਗਾਉਂਦਾ
ਲਾਲੀਆਂ ਹਰਿਆਲੀਆਂ ਦੀ ਬਾਤ ਪਾਉਂਦਾ
ਬਾਬੇ ਦੀ ਬਾਣੀ ਦਾ ਸੱਚ
ਸੁੱਤੇ ਲੋਕਾਂ ਨੂੰ ਸਹੀ ਸਮਝਾਉਂਦਾ
'ਜਾਗ ਬਈ ਪਿੰਡਾ ਜਾਗ' ਦਾ ਹੋਕਾ ਲਾਉਂਦਾ
ਦਰ ਦਰ ਜਾ ਅਲਖ ਜਗਾਉਂਦਾ
ਕੋਈ ਸ਼ਬਦ-ਰਿਸ਼ੀ ਸਾਵੇ ਬਿਰਖ ਜਿਹਾ
ਜਿਹੜਾ ਅਕਸਰ ਹੋਈਆਂ ਅਣਹੋਣੀਆਂ ਦੇ
ਹਾਵੇ ਹਾਉਕੇ ਬਿਆਨਦਾ
ਤ੍ਰਿਹਾਏ ਮਿਰਗਾਂ ਦੀ ਤ੍ਰੇਹ ਦਾ ਹੱਲ ਤਲਾਸ਼ਦਾ
ਕੋਇਲਾਂ ਬੁਲਬੁਲਾਂ ਦੀਆਂ ਬੈਠ ਗਈਆਂ
ਰਗਾਂ ਦੀ ਪੀੜ ਪਛਾਣਦਾ
ਮੂੰਹ-ਮੋੜ ਹੋ ਗਏ
ਸਗਲ ਸੰਸਾਰ ਦੇ ਸਰੋਕਾਰਾਂ ਦੀ

ਕਲਮ-ਨੋਕ ਸੰਗ ਪੁਣ-ਛਾਣ ਕਰਦਾ
ਰਹੁ-ਰੀਤਾਂ ਦੀ ਕਿਣ-ਮਿਣ 'ਚ ਭਿੱਜਿਆ
ਹੂੰਗਰ ਨੂੰ ਹੁੰਗਾਰਿਆਂ 'ਚ ਬਦਲਦਾ
ਹਰ ਗਏ ਜਾਂ ਮਰ ਗਏ ਪੁੱਤਾਂ ਦੇ ਵਿਯੋਗ 'ਚ
ਵਿਲਕਦੀਆਂ ਨਿਕਰਮਣ ਮਾਵਾਂ ਦੇ
ਦਰਦ ਨੂੰ ਮਹਿਸੂਸਦਾ
ਸਾਡਾ ਇਹ ਸਾਵਾ ਬਿਰਖ਼
ਆਪਣੇ ਪੁੰਗਰਦੇ ਪੱਤਿਆਂ ਨੂੰ
ਸ਼ਬਦ-ਬ-ਸ਼ਬਦ ਤਸਲੀਮ ਕਰਦਾ
ਚੌਤਰਫ਼ੇ ਤੋਂ ਮੋਹ-ਮੁਕਤ ਨਹੀਂ ਹੋਇਆ।

ਉਹਦੇ ਜੀਵਨ ਵਿਚਲੇ ਕੁਝ ਰੰਗ ਬੜੇ ਪੱਕੇ ਹਨ
ਧੋਤਿਆਂ ਵੀ ਨਹੀਂ ਉੱਤਰਦੇ
ਚਾਰ ਦਹਾਕਿਆਂ ਤੋਂ ਵੱਧ ਮਹਾਂ ਨਗਰ 'ਚ ਵੱਸਦਿਆਂ
ਦਿੱਲੀ ਦੱਖਣ ਦੇਸ ਪ੍ਰਦੇਸ਼ ਘੁੰਮਦਿਆਂ
ਵਿਸ਼ਵ-ਭਰ ਦੀਆਂ ਸੋਚਾਂ ਨੂੰ
ਮਨ-ਮਸਤਕ ਵਿਚ ਟਿਕਾਈ ਫਿਰਦਿਆਂ ਵੀ
ਸ਼ਾਇਦ ਪਿੰਡ ਉਹਦੇ ਜੀਵਨ-ਵਿਹਾਰ 'ਚੋਂ
ਇਸੇ ਲਈ ਖਾਰਜ ਨਹੀਂ ਹੋਇਆ
ਤੇ ਉਹਦਾ ਅਵਚੇਤਨ ਮਨ
ਬਾਤਾਂ ਪਿੰਡ ਦੀਆਂ ਹੀ ਪਾਉਂਦਾ ਰਹਿੰਦਾ ਹੈ।

***ਸੰਪਰਕ- 9878011557***

# ਪੰਜਾਬੀ ਵਿਰਾਸਤੀ ਗੀਤਕਾਰੀ ਦੇ ਭੂਸ਼ਨ ਪਿਤਾਮਾ : ਦੇਵ ਥਰੀਕਿਆਂ ਵਾਲਾ



*-ਉਜਾਗਰ ਸਿੰਘ*

ਪੰਜਾਬੀ ਵਿਰਾਸਤੀ ਗੀਤਕਾਰੀ ਦੇ ਭੂੀਸ਼ਮ ਪਿਤਾਮਾ ਹਰਦੇਵ ਦਿਲਗੀਰ ਉਭਰਦੇ ਨੌਜਵਾਨ ਗੀਤਕਾਰਾਂ ਲਈ ਪ੍ਰੇਰਨਾ ਸਰੋਤ ਸਨ। ਉਨ੍ਹਾਂ ਦੇ ਅਲਵਿਦਾ ਹੋ ਜਾਣ ਨਾਲ ਇਕ ਯੁਗ ਦਾ ਅੰਤ ਹੋ ਗਿਆ ਹੈ। ਉਨ੍ਹਾਂ ਨੂੰ ਪੰਜਾਬੀ ਪਰਿਵਾਰਿਕ ਗੀਤਕਾਰੀ ਦਾ ਥੰਮ੍ਹ ਅਤੇ ਪੰਜਾਬੀ ਵਿਰਾਸਤ ਦਾ ਪਹਿਰੇਦਾਰ ਕਿਹਾ ਜਾਂਦਾ ਸੀ। ਹਰਦੇਵ ਦਿਲਗੀਰ, ਦੇਵ ਥਰੀਕਿਆਂ ਵਾਲਾ ਦੇ ਨਾਮ ਨਾਲ ਸਮੁੱਚੇ ਪੰਜਾਬੀ ਸੰਸਾਰ ਵਿੱਚ ਜਾਣੇ ਅਤੇ ਪਹਿਚਾਣੇ ਜਾਂਦੇ ਸਨ। ਪੰਜਾਬੀ ਭਾਸ਼ਾ ਦੀ ਸਭਿਆਚਾਰਕ ਵਿਰਾਸਤ ਨੂੰ ਜ਼ਰਖੇਜ਼ ਕਰਨ ਵਿੱਚ ਵਡਮੁੱਲਾ ਯੋਗਦਾਨ ਪਾਉਣ ਦਾ ਮਾਣ ਵੀ ਦੇਵ ਥਰੀਕਿਆਂ ਵਾਲੇ ਨੂੰ ਜਾਂਦਾ ਹੈ, ਜਿਨ੍ਹਾਂ ਨੇ ਪੰਜਾਬੀ ਗੀਤਕਾਰੀ ਨੂੰ ਹੁਸਨ ਇਸ਼ਕ ਦੇ ਘੇਰੇ ਵਿੱਚੋਂ ਕੱਢ ਕੇ ਪਰਿਵਾਰਿਕ ਸੱਥਾਂ ਦਾ ਸ਼ਿੰਗਾਰ ਬਣਾਇਆ ਸੀ। ਅੱਧੀ ਸਦੀ ਤੱਕ ਗੀਤਕਾਰੀ ਦੇ ਖੇਤਰ ਵਿੱਚ ਧਰੂ ਤਾਰੇ ਦੀ ਤਰ੍ਹਾਂ ਚਮਕਣ ਵਾਲਾ ਦੇਵ ਥਰੀਕਿਆਂ ਵਾਲਾ 83 ਸਾਲ ਦੀ ਉਮਰ ਵਿੱਚ 25 ਜਨਵਰੀ 2022 ਨੂੰ ਪਹਿਰ ਦੇ ਤੜਕੇ ਇਸ ਫ਼ਾਨੀ ਸੰਸਾਰ ਨੂੰ ਅਲਵਿਦਾ ਕਹਿ ਗਿਆ। ਉਹ ਬਹੁ-ਪੱਖੀ ਅਤੇ ਬਹੁ ਦਿਸ਼ਾਵੀ ਗੀਤਕਾਰ ਸਨ, ਜਿਨ੍ਹਾਂ ਨੇ ਲੋਕ ਗੀਤ, ਲੋਕ ਗਾਥਾਵਾਂ ਅਤੇ ਮਿਥਹਾਸਿਕ ਅਤੇ ਇਤਿਹਾਸਕ ਘਟਨਾਵਾਂ ਨੂੰ ਲੋਕਾਂ ਦੀ ਕਚਹਿਰੀ ਵਿੱਚ ਲਿਆਉਣ ਨੂੰ ਤਰਜ਼ੀਹ ਦਿੱਤੀ। ਉਨ੍ਹਾਂ ਦੇ ਗੀਤ ਪੰਜਾਬੀਆਂ ਦੀ ਰੂਹ ਦੀ ਆਵਾਜ਼ ਬਣਦੇ ਰਹੇ ਹਨ। ਉਹ ਪੰਜਾਬੀ ਗੀਤਕਾਰੀ ਦੇ ਬਾਬਾ ਬੋਹੜ ਸਨ, ਜਿਨ੍ਹਾਂ ਦੇ ਸੈਂਕੜੇ ਗੀਤ ਸੁਪਰਹਿੱਟ ਹੋਏ ਸਨ। ਮਾਂ ਨੂੰ ਉੱਤਮ ਦਰਜਾ ਦੇਣ ਵਾਲਾ ਗੀਤ 'ਮਾਂ ਹੁੰਦੀ ਏ ਮਾਂ' ਪੰਜਾਬੀਆਂ ਦੇ ਦਿਲਾਂ ਅਤੇ ਹਰ ਘਰ-ਪਰਿਵਾਰ ਦੀ ਧੜਕਨ ਬਣ ਗਿਆ ਸੀ। ਪੰਜਾਬੀ ਵਿਰਸਾ ਬੜਾ ਅਮੀਰ ਹੈ, ਜਿਸਨੂੰ ਗੁਰੂਆਂ ਦੀ ਕਲਮ ਦੀ ਛੋਹ ਪ੍ਰਾਪਤ ਹੈ। ਗੁਰੂਆਂ ਦੇ ਮੁਖ਼ਾਰਬਿੰਦ ਨਾਲ ਇਹ ਭਾਸ਼ਾ ਮਾਖਿਓਂ ਮਿੱਠੀ ਹੋ ਗਈ। ਪੁਸ਼ਤ ਦਰ ਪੁਸ਼ਤ ਸਫਰ ਕਰਦੀ ਪੰਜਾਬੀ ਭਾਸ਼ਾ ਵਿਚ ਹੋਰ ਨਿਖ਼ਾਰ ਆ ਗਿਆ। ਫਿਰ ਇਹ ਉਰਦੂ ਦੀ ਥਾਂ ਲੋਕ ਭਾਸ਼ਾ ਬਣ ਗਈ। ਗੁਰੂਆਂ ਦੀ ਵਿਰਾਸਤ 'ਤੇ ਪਹਿਰਾ ਦਿੰਦਿਆਂ ਦੇਵ ਥਰੀਕਿਆਂ ਵਾਲੇ ਨੇ ਫੋਕੀ ਸ਼ਾਹਵਾ ਵਾਹਵਾ ਲਈ ਗੀਤ ਨਹੀਂ ਲਿਖੇ, ਸਗੋਂ ਉਨ੍ਹਾਂ ਦੇ ਗੀਤ ਇਤਿਹਾਸ ਦਾ ਹਿੱਸਾ ਬਣ ਗਏ ਹਨ। ਵਰਤਮਾਨ ਗਾਇਕੀ ਵਿੱਚ ਸਾਜਾਂ ਦੇ ਰੌਲੇ ਗੌਲੇ ਵਿੱਚ ਉਨ੍ਹਾਂ ਦੇ ਗੀਤਾਂ ਦਾ ਮਹੱਤਵ ਹੋਰ ਵੀ ਵੱਧ ਜਾਂਦਾ ਹੈ। ਇਸ ਸਮੇਂ ਪੰਜਾਬੀ ਰਾਜ ਭਾਸ਼ਾ ਦਾ ਦਰਜਾ ਪ੍ਰਾਪਤ ਕਰ ਚੁੱਕੀ ਹੈ ਪ੍ਰੰਤੂ ਅਖੌਤੀ ਬੁੱਧੀਜੀਵੀ ਸਾਹਿਤਕਾਰਾਂ ਨੇ ਪੰਜਾਬੀ ਨੂੰ ਸਰਲ ਬਣਾਉਣ ਦੀ ਥਾਂ ਔਖੀ ਭਾਸ਼ਾ ਬਣਾ ਦਿੱਤਾ। ਔਖੀ ਸ਼ਬਦਾਵਲੀ ਵਰਤ ਕੇ ਉਹ ਆਪਣੀ ਵਿਦਵਤਾ ਦਾ ਸਬੂਤ ਦੇਣਾ ਚਾਹੁੰਦੇ ਹਨ ਭਾਵੇਂ ਪੜ੍ਹਨ ਅਤੇ ਸੁਣਨ ਵਾਲੇ ਦੇ ਪੱਲੇ ਕੁਝ ਵੀ ਨਾ ਪਵੇ। ਫਿਰ ਵੀ ਲੋਕ ਬੋਲੀ ਦੇ ਕੁਝ ਕੁ ਹਿਤੈਸ਼ੀਆਂ ਨੇ ਪੰਜਾਬੀ ਬੋਲੀ ਦੀ ਸਰਲਤਾ ਨੂੰ ਬਰਕਰਾਰ ਹੀ ਨਹੀਂ ਰੱਖਿਆ ਸਗੋਂ ਲੋਕਾਂ ਦੀ ਜ਼ੁਬਾਨ ਵਿਚ ਸਾਹਿਤ ਲਿਖ ਕੇ ਇਸਨੂੰ ਮਾਣ ਸਤਿਕਾਰ ਦਿੱਤਾ ਹੈ। ਉਨ੍ਹਾਂ ਸਾਹਿਤਕਾਰਾਂ ਅਤੇ ਗੀਤਕਾਰਾਂ ਵਿਚ ਹਰਦੇਵ ਦਿਲਗੀਰ ਦਾ ਨਾਂ ਬੜੇ ਮਾਣ ਅਤੇ ਸਤਿਕਾਰ ਨਾਲ ਲਿਆ ਜਾ ਰਿਹਾ ਹੈ, ਜਿਨ੍ਹਾਂ ਨੇ ਆਮ ਲੋਕਾਂ ਦੇ ਦਿਲਾਂ ਨੂੰ ਟੁੰਬ ਕੇ ਹੁਲਾਰਾ ਦੇਣ ਵਾਲੇ ਗੀਤ ਲਿਖ ਕੇ ਪੰਜਾਬੀ ਬੋਲੀ ਨੂੰ ਲੋਕਾਂ ਦੇ ਦਿਲਾਂ ਤੇ ਰਾਜ ਕਰਨ ਲਾ ਦਿੱਤਾ ਹੈ। ਯਾਰਾਂ ਦਾ ਯਾਰ ਅਤੇ ਨਮਰਤਾ ਦੇ ਪੁੰਜ ਹਰਦੇਵ ਦਿਲਗੀਰ ਨੂੰ ਪੰਜਾਬੀ ਰਹਿੰਦੀ ਦੁਨੀਆਂ ਤੱਕ ਯਾਦ ਕਰਦੇ ਰਹਿਣਗੇ। ਹਰਦੇਵ ਦਿਲਗੀਰ ਉਹ ਗੀਤਕਾਰ ਸੀ, ਜਿਨ੍ਹਾਂ ਦੇ ਗੀਤਾਂ ਕਰਕੇ ਉਨ੍ਹਾਂ ਦੇ ਪਿੰਡ ਦਾ ਨਾਂ ਪੰਜਾਬੀ ਦੁਨੀਆਂ ਵਿਚ ਅਮਰ ਹੋ ਗਿਆ ਹੈ।



*ਹਰਦੇਵ ਦਿਲਗੀਰ ਆਪਣੇ ਦੋਸਤਾਂ, ਮਿੱਤਰਾਂ ਨਾਲ*

ਹਰਦੇਵ ਦਿਲਗੀਰ ਦਾ ਜਨਮ ਉਨ੍ਹਾਂ ਦੇ ਨਾਨਕੇ ਪਿੰਡ ਨੱਥੂ ਵਾਲਾ ਜਦੀਦ ਨੇੜੇ ਮਹਿਣਾ (ਮੋਗਾ) ਵਿਖੇ ਪਿਤਾ ਰਾਮ ਸਿੰਘ ਅਤੇ ਮਾਤਾ ਅਮਰ ਕੌਰ ਦੀ ਕੁੱਖੋਂ 19 ਸਤੰਬਰ 1939 ਨੂੰ ਹੋਇਆ। ਪ੍ਰਾਇਮਰੀ ਤੱਕ ਦੀ ਪੜ੍ਹਾਈ ਉਨ੍ਹਾਂ ਨੇ ਪਿੰਡ ਥਰੀਕਿਆਂ ਦੇ ਸਕੂਲ, ਮਿਡਲ ਲਲਤੋਂ ਅਤੇ ਦਸਵੀਂ ਮਾਲਵਾ ਖਾਲਸਾ ਸਕੂਲ ਲੁਧਿਆਣਾ ਤੋਂ ਪਾਸ ਕੀਤੀ। ਇਸ ਤੋਂ ਬਾਅਦ ਜੇ.ਬੀ.ਟੀ. ਦੀ ਸਿੱਖਿਆ ਜਗਰਾਓਂ ਤੋਂ ਪ੍ਰਾਪਤ ਕੀਤੀ। ਜੇ.ਬੀ.ਟੀ. ਕਰਨ ਉਪਰੰਤ ਅਧਿਆਪਕ ਦੀ ਨੌਕਰੀ ਕਰ ਲਈ। ਨੌਕਰੀ ਦੌਰਾਨ ਵੱਖ ਵੱਖ ਸਕੂਲਾਂ ਵਿਚ ਜਾਣਾ ਪਿਆ,



ਜਿਸ ਨਾਲ ਜ਼ਿੰਦਗੀ ਦਾ ਤਜ਼ਰਬਾ ਵਿਸ਼ਾਲ ਹੋ ਗਿਆ। 1957 ਵਿਚ ਲਲਤੋਂ ਦੇ ਸਕੂਲ ਵਿਚ ਪੜ੍ਹਦਿਆਂ ਹਰਦੇਵ ਦਿਲਗੀਰ ਦਾ ਮੇਲ ਗਿਆਨੀ ਹਰੀ ਸਿੰਘ ਦਿਲਬਰ ਨਾਲ ਹੋ ਗਿਆ। ਗਿਆਨੀ ਹਰੀ ਸਿੰਘ ਦਿਲਬਰ ਉਸ ਸਮੇਂ ਦਾ ਮੰਨਿਆ ਪ੍ਰਮੰਨਿਆਂ ਲੇਖਕ ਸੀ। ਹਰਦੇਵ ਦਿਲਗੀਰ ਨੂੰ ਕਵਿਤਾਵਾਂ ਲਿਖਣ ਦਾ ਪਹਿਲਾਂ ਹੀ ਸ਼ੌਕ ਸੀ। ਇਸ ਸ਼ੌਕ ਨੂੰ ਗਿਆਨੀ ਹਰੀ ਸਿੰਘ ਦਿਲਬਰ ਨੇ ਪਛਾਣਦਿਆਂ ਉਨ੍ਹਾਂ ਨੂੰ ਕਵਿਤਾਵਾਂ ਦੇ ਨਾਲ ਕਹਾਣੀਆਂ ਲਿਖਣ ਲਈ ਪ੍ਰੇਰਿਆ। ਉਨ੍ਹਾਂ ਨੇ ਹੀ ਹਰਦੇਵ ਦੇ ਨਾਂ ਨਾਲ ਸਾਹਿਤਕ ਨਾਂ ਦਿਲਗੀਰ ਲਿਖਣ ਦੀ ਸਲਾਹ ਦਿੱਤੀ। ਚੜ੍ਹਦੀ ਉਮਰ ਵਿਚ ਹੀ ਕਵਿਤਾਵਾਂ ਅਤੇ ਕਹਾਣੀਆਂ ਰਸਾਲਿਆਂ ਵਿਚ ਪ੍ਰਕਾਸ਼ਤ ਹੋਣ ਨਾਲ ਹਰਦੇਵ ਦਿਲਗੀਰ ਦਾ ਹੌਸਲਾ ਵੱਧ ਗਿਆ ਅਤੇ ਗਿਆਨੀ ਹਰੀ ਸਿੰਘ ਦਿਲਬਰ ਦੀ ਥਾਪੀ ਨੇ ਹੋਰ ਉਤਸ਼ਾਹਤ ਕੀਤਾ। ਉਨ੍ਹਾਂ ਦੀਆਂ 4 ਕਹਾਣੀਆਂ ਦੀਆਂ ਪੁਸਤਕਾਂ,' ਰੋਹੀ ਦਾ ਫੁੱਲ', 'ਇੱਕ ਸੀ ਕੁੜੀ', 'ਜ਼ੈਲਦਾਰਨੀ', 'ਹੁੱਕਾ ਪਾਣੀ' ਅਤੇ 7 ਬਾਲ ਪੁਸਤਕਾਂ 'ਮਾਵਾਂ ਠੰਡੀਆਂ ਛਾਵਾਂ', 'ਪੈਰਾਂ ਵਾਲਾ ਤਾਰਾ', 'ਅੱਲੜ ਬਲੜ ਬਾਵੇ ਦਾ', 'ਘੁਗੀਏ ਨੀ ਘੁਗੀਏ ਨੱਚ ਕੇ ਵਿਖਾ', 'ਮੇਰੀ ਧਰਤੀ ਮੇਰਾ ਦੇਸ', 'ਚੁੱਕ ਭੈਣ ਬਸਤਾ ਸਕੂਲੇ ਚਲੀਏ' 'ਚੰਦ ਮਾਮਾ ਡੋਰੀਆ' ਅਤੇ 24 ਗੀਤਾਂ ਦੀਆਂ ਪੁਸਤਕਾਂ ਪ੍ਰਕਾਸ਼ਤ ਹੋਈਆਂ ਹਨ। ਗੀਤਾਂ ਦੀਆਂ ਪੁਸਤਕਾਂ ਪ੍ਰਕਾਸ਼ਤ ਕਰਨ ਦੀ ਸ਼ੁਰੂਆਤ ਕਰਨ ਦਾ ਇਤਫ਼ਾਕ ਵੀ ਦੇਵ ਥਰੀਕਿਆਂ ਵਾਲੇ ਨੂੰ ਹੀ ਹੋਇਆ। ਬੱਚਿਆਂ ਲਈ ਪੁਸਤਕਾਂ ਪ੍ਰਾਇਮਰੀ ਕਲਾਸ ਦੇ ਬੱਚਿਆਂ ਨੂੰ ਪੜ੍ਹਾਉਣ ਕਰਕੇ ਲਿਖੀਆਂ ਗਈਆਂ। ਇਸ ਤੋਂ ਇਲਾਵਾ ਉਨ੍ਹਾਂ ਨੇ ਪੰਜਾਬੀ ਦੀਆਂ 13 ਫਿਲਮਾਂ ਲਈ ਵੀ ਗੀਤ ਲਿਖੇ। ਉਸ ਤੋਂ ਬਾਅਦ ਤਾਂ ਫਿਰ ਚਲ ਸੋ ਚਲ ਹੁਣ ਤੱਕ 35 ਪੁਸਤਕਾਂ ਪ੍ਰਕਾਸ਼ਤ ਹੋ ਚੁੱਕੀਆਂ ਸਨ।



ਉਨ੍ਹਾਂ ਦਾ ਕਹਾਣੀਆਂ ਅਤੇ ਕਵਿਤਾਵਾਂ ਵੱਲੋਂ ਗੀਤਾਂ ਵਲ ਪ੍ਰੇਰਿਤ ਹੋਣ ਦਾ ਵੀ ਅਜ਼ੀਬ ਕਿੱਸਾ ਹੈ। 21 ਸਾਲ ਦੀ ਭਰ ਜਵਾਨੀ ਦੀ ਉਮਰ ਵਿਚ ਉਨ੍ਹਾਂ ਦਾ ਮੇਲ ਲੁਧਿਆਣਾ ਜਿਲ੍ਹੇ ਦੇ ਪਿੰਡ ਸਿਆੜ ਦੇ ਪ੍ਰੇਮ ਕੁਮਾਰ ਸ਼ਰਮਾ ਨਾਲ ਮਾਲਵਾ ਖਾਲਸਾ ਹਾਈ ਸਕੂਲ ਵਿਚ ਪੜ੍ਹਦਿਆਂ ਐਚ.ਐਮ.ਵੀ.ਕੰਪਨੀ ਦੀ ਆਡੀਸ਼ਨ ਮੌਕੇ ਹੋਇਆ। ਪ੍ਰੇਮ ਕੁਮਾਰ ਦੀ ਆਵਾਜ਼ ਚੰਗੀ ਸੀ, ਇਸ ਕਰਕੇ ਉਹ ਆਡੀਸ਼ਨ ਵਿਚ ਪਾਸ ਹੋ ਗਏ। ਕੰਪਨੀ ਨੇ ਉਨ੍ਹਾਂ ਨੂੰ ਗੀਤ ਲੈ ਕੇ ਦਿੱਲੀ ਆਉਣ ਲਈ ਕਿਹਾ। ਪ੍ਰੇਮ ਕੁਮਾਰ ਗੀਤ ਲੈਣ ਵਾਸਤੇ ਇੰਦਰਜੀਤ ਹਸਨਪੁਰੀ ਕੋਲ ਗਿਆ। ਹਸਨਪੁਰੀ ਨੇ ਗੀਤ ਦੇਣ ਦਾ ਵਾਅਦਾ ਕੀਤਾ ਪ੍ਰੰਤੂ ਮੌਕੇ ਤੇ ਗੀਤ ਨਾ ਦਿੱਤੇ। ਪ੍ਰੇਮ ਕੁਮਾਰ ਨੇ ਹਰਦੇਵ ਦਿਲਗੀਰ ਨੂੰ ਗੀਤ ਲਿਖ ਕੇ ਦੇਣ ਦੀ ਬੇਨਤੀ ਕੀਤੀ। ਹਰਦੇਵ ਦਿਲਗੀਰ ਨੂੰ ਗੀਤ ਲਿਖਣ ਦਾ ਤਜ਼ਰਬਾ ਨਹੀਂ ਸੀ ਪ੍ਰੰਤੂ ਦੋਸਤ ਦੇ ਜ਼ੋਰ ਪਾਉਣ ਤੇ ਚਾਰ ਗੀਤ ਉਨ੍ਹਾਂ ਨੂੰ ਲਿਖ ਕੇ ਦਿੱਤੇ। ਕੰਪਨੀ ਨੂੰ ਉਹ ਗੀਤ ਬਹੁਤ ਪਸੰਦ ਆਏ ਅਤੇ ਚਾਰੇ ਗੀਤ ਰਿਕਾਰਡ ਹੋ ਗਏ। ਇਨ੍ਹਾਂ ਗੀਤਾਂ ਦੀ ਰਿਕਾਰਡਿੰਗ ਅਤੇ ਮਿਲੀ ਰਾਇਲਟੀ ਨੇ ਹਰਦੇਵ ਦਿਲਗੀਰ ਨੂੰ ਗੀਤ ਲਿਖਣ ਲਈ ਉਤਸ਼ਾਹਤ ਕੀਤਾ। ਉਸ ਦਿਨ ਤੋਂ ਬਾਅਦ ਹਰਦੇਵ ਦਿਲਗੀਰ ਦੀ ਗੁੱਡੀ ਚੜ੍ਹ ਗਈ ਅਤੇ ਉਹ ਚੋਣਵੇਂ ਗੀਤਕਾਰਾਂ ਵਿਚ ਸ਼ਾਮਲ ਹੋ ਗਏ। ਉਨ੍ਹਾਂ ਨੇ ਗੁਰਦੇਵ ਸਿੰਘ ਮਾਨ ਨੂੰ ਆਪਣਾ ਗੁਰੂ ਧਾਰ ਲਿਆ। ਗੀਤਾਂ ਅਤੇ ਕਵਿਤਾਵਾਂ ਦਾ ਸ਼ੌਕ ਇਤਨਾ ਸੀ ਕਿ ਇੱਕ ਵਾਰ ਜਦੋਂ ਉਹ ਜਗਰਾਓਂ ਜੇ.ਬੀ.ਟੀ.ਕਰ ਰਹੇ ਸਨ ਤਾਂ ਆਪਣੇ ਪਿੰਡ ਉਸਦਾ ਖਾੜਾ ਸੁਣਨ ਲਈ ਘਰਦਿਆਂ ਤੋਂ ਚੋਰੀ ਆ ਗਏ ਅਤੇ ਆਪਣੇ ਘਰ ਨਹੀਂ ਗਏ, ਖਾੜੇ ਤੋਂ ਹੀ ਜਗਰਾਓਂ ਵਾਪਸ ਚਲੇ ਗਏ। ਉਨ੍ਹਾਂ ਦੀ ਦਾਦੀ ਚਾਹੁੰਦੇ ਸਨ ਕਿ ਉਹ ਸਰਕਾਰੀ ਨੌਕਰੀ ਕਰਨ, ਇਸ ਤੋਂ ਬਾਅਦ ਉਨ੍ਹਾਂ ਦੇ ਪੀ.ਟੀ.ਆਈ. ਅਧਿਆਪਕ ਗੁਰਦਿਆਲ ਸਿੰਘ ਨੇ ਉਨ੍ਹਾਂ ਦਾ ਕੁਲਦੀਪ ਮਾਣਕ ਨਾਲ ਮੇਲ ਕਰਵਾਇਆ। ਕੁਲਦੀਪ ਮਾਣਕ ਨਾਲ ਉਨ੍ਹਾਂ ਦੀ ਅਜਿਹੀ ਯਾਰੀ ਪਈ ਜਿਹੜੀ ਤਾਅ ਉਮਰ ਨਿੱਭਦੀ ਰਹੀ। ਯਾਰੀ ਨਿਭਾਉਣੀ ਸਿਖਣੀ ਹੋਵੇ ਤਾਂ ਹਰਦੇਵ ਦਿਲਗੀਰ ਤੋਂ ਵਧੀਆ ਇਨਸਾਨ ਕੋਈ ਹੋ ਨਹੀਂ ਸਕਦਾ ਸੀ। ਜਿਸ ਵੀ ਵਿਅਕਤੀ ਨੂੰ ਇਕ ਵਾਰ ਮਿਲ ਲੈਂਦੇ ਹਮੇਸ਼ਾ ਉਸਦੇ ਬਣ ਕੇ ਰਹਿ ਜਾਂਦੇ ਸਨ। ਕੁਲਦੀਪ ਮਾਣਕ ਨਾਲ ਉਨ੍ਹਾਂ ਇਕੱਠਿਆਂ ਸਾਂਝੀ ਖੇਤੀਬਾੜੀ ਵੀ ਕੀਤੀ। ਮਾਣਕ 18 ਸਾਲ ਥਰੀਕੇ ਪਿੰਡ ਵਿੱਚ ਹਰਦੇਵ ਦਿਲਗੀਰ ਦੇ ਗਵਾਂਢ ਵਿਚ ਰਿਹਾ। ਉਨ੍ਹਾਂ ਦਾ ਇੱਕ ਗੀਤ ' ਟਿੱਲੇ ਵਾਲਿਆ ਮਿਲਾ ਦੇ ਹੀਰ ਜੱਟੀ ਨੂੰ ਤੇਰਾ ਕਿਹੜਾ ਮੁੱਲ ਲਗਦਾ' ਤਿੰਨ ਕਲਾਕਾਰਾਂ ਕਰਮਜੀਤ ਧੂਰੀ, ਕੁਲਦੀਪ ਮਾਣਕ ਅਤੇ ਸੁਰਿੰਦਰ ਕੌਰ ਨੇ ਆਪੋ ਆਪਣੀ ਆਵਾਜ਼ ਵਿਚ ਗਾਇਆ। ਹਰਦੇਵ ਦਿਲਗੀਰ ਦੇ ਲਿਖੇ ਅਤੇ ਕੁਲਦੀਪ ਮਾਣਕ ਅਤੇ ਸੁਰਿੰਦਰ ਛਿੰਦੇ ਵੱਲੋਂ ਗਾਏ ਗੀਤਾਂ ਨੇ ਹਰਦੇਵ ਦਿਲਗੀਰ ਨੂੰ ਅਮਰ ਕਰ ਦਿੱਤਾ। ਹਰਦੇਵ ਦਿਲਗੀਰ ਵੱਲੋਂ ਜਿਊਣਾ ਮੌੜ ਦੇ ਲਿਖੇ ਅਤੇ ਸੁਰਿੰਦਰ ਛਿੰਦਾ ਵਲੋਂ ਗਾਏ ਗੀਤਾਂ ਦੀ ਉਨ੍ਹਾਂ ਦਿਨਾਂ ਵਿਚ ਡੇਢ ਲੱਖ ਰੁਪਏ ਦੀ ਰਾਇਲਿਟੀ ਮਿਲੀ ਸੀ। ਹਰਦੇਵ ਦਿਲਗੀਰ ਨੂੰ ਬਹੁਤ ਸਾਰੀਆਂ ਸੰਸਥਾਵਾਂ ਵਲੋਂ ਦੇਸ ਵਿਦੇਸ ਵਿਚ ਸਨਮਾਨਤ ਕੀਤਾ ਗਿਆ ਹੈ। ਇੰਗਲੈਂਡ ਦੇ ਡਰਬੀ ਸ਼ਹਿਰ ਵਿਚ ਉਨ੍ਹਾਂ ਦੇ ਉਪਾਸ਼ਕਾਂ ਨੇ ਉਨ੍ਹਾਂ ਦੇ ਨਾਂ ਤੇ ਇੱਕ 'ਦੇਵ ਥਰੀਕੇ ਐਪਰੀਸੀਏਸ਼ਨ ਸੋਸਾਇਟੀ' ਵੀ ਬਣਾਈ ਹੋਈ ਹੈ, ਜੋ ਕਿ ਹਰ ਸਾਲ ਇੱਕ ਗਾਇਕਾ ਅਤੇ ਗੀਤਕਾਰ ਨੂੰ ਸਨਮਾਨਿਤ ਕਰਦੀ ਹੈ। ਉਹ

ਸੋਸਾਇਟੀ ਹਰ ਮਹੀਨੇ 100 ਪੌਂਡ ਹਰਦੇਵ ਦਿਲਗੀਰ ਨੂੰ ਭੇਜਦੀ ਰਹੀ ਹੈ। ਉਨ੍ਹਾਂ ਨੂੰ ਇੱਕ ਕਾਰ ਬੀ.ਐਮ.ਡਬਲਿਊ ਭੇਂਟ ਕੀਤੀ ਸੀ। ਇਸੇ ਤਰ੍ਹਾਂ ਪੰਜਾਬ ਦੇ ਮੁਖ ਮੰਤਰੀ ਸ੍ਰ.ਬੇਅੰਤ ਸਿੰਘ ਨੇ ਇੱਕ ਕਾਰ ਭੇਂਟ ਕੀਤੀ ਸੀ ਜੋ ਕਿ ਅਖੀਰੀ ਸਮੇਂ ਤੱਕ ਉਨ੍ਹਾਂ ਨੇ ਆਪਣੇ ਕੋਲ ਰੱਖੀ ਹੋਈ ਸੀ। ਸ਼ੁਰੂ ਵਿਚ ਦੇਵ ਥਰੀਕਿਆਂ ਵਾਲਾ ਨੇ ਰੋਮਾਂਟਿਕ ਗੀਤ ਲਿਖੇ ਪ੍ਰੰਤੂ ਉਸ ਤੋਂ ਬਾਅਦ ਉਨ੍ਹਾਂ ਦੇ ਬਹੁਤੇ ਹਰਮਨ ਪਿਆਰੇ ਹੋਏ ਗੀਤ ਸਮਾਜਿਕ, ਸਭਿਆਚਾਰਕ ਅਤੇ ਇਤਿਹਾਸਕ ਘਟਨਾਵਾਂ ਨਾਲ ਸੰਬੰਧਤ ਹਨ। ਹਰਦੇਵ ਦਿਲਗੀਰ ਰੇਡੀਓ ਅਤੇ ਟੀ.ਵੀ ਚੈਨਲਾਂ ਤੇ ਪ੍ਰੋਗਰਾਮ ਕਰਨ ਜਾਂਦਾ ਰਹਿੰਦਾ ਸੀ। ਉਨ੍ਹਾਂ ਨੂੰ ਬਹੁਤ ਸਾਰੇ ਮਾਣ ਸਨਮਾਨ ਮਿਲੇ ਸਨ, ਜਿਨ੍ਹਾਂ ਵਿਚ ਈ.ਟੀ.ਸੀ. ਜੀ ਪੰਜਾਬੀ ਚੈਨਲ ਵੱਲੋਂ ਲਾਈਫ ਟਾਈਮ ਅਚੀਵਮੈਂਟ, ਪ੍ਰੋ.ਮੋਹਨ ਸਿੰਘ ਯਾਦਗਾਰੀ ਸਨਮਾਨ, ਅੰਤਰਰਾਸ਼ਟਰੀ ਸੰਗੀਤ ਸਮੇਲਨ ਦਿੱਲੀ-1992 ਅਤੇ ਅਮਰ ਸਿੰਘ ਸ਼ੌਂਕੀ ਢਾਡੀ ਸਨਮਾਨ ਮਾਹਲਪੁਰ ਵੀ ਸ਼ਾਮਲ ਹਨ। ਪੁਸਤਕਾਂ, ਅਖ਼ਬਾਰ ਅਤੇ ਰਸਾਲੇ ਪੜ੍ਹਨਾ ਅਤੇ ਗੀਤ ਲਿਖਣਾ ਉਨ੍ਹਾਂ ਦਾ ਸ਼ੌਂਕ ਬਰਕਰਾਰ ਰਿਹਾ ਹੈ। ਉਹ 1997 ਵਿਚ ਸਰਕਾਰੀ ਨੌਕਰੀ ਤੋਂ ਸੇਵਾ ਮੁਕਤ ਹੋ ਕੇ ਆਪਣੇ ਪਿੰਡ ਥਰੀਕੇ ਹੀ ਰਹਿੰਦੇ ਰਹੇ ਹਨ। ਉਨ੍ਹਾਂ ਦੇ ਸਵਰਗਵਾਸ ਹੋਣ ਨਾਲ ਗੀਤਕਾਰੀ ਦੇ ਇਕ ਯੁਗ ਦਾ ਅੰਤ ਹੋ ਗਿਆ ਹੈ।

ਸਾਬਕਾ ਜਿਲ੍ਹਾ ਲੋਕ ਸੰਪਰਕ ਅਧਿਕਾਰੀ

ਸੰਪਰਕ-94178 13072

*ਰੀਵਿਊ*

## ਕਰਨੈਲ ਸਿੰਘ ਅਸਪਾਲ ਰਚਿਤ ਪੁਸਤਕ
# ਵਿਸ਼ਵਕਰਮਾ ਦਰਸ਼ਨ

ਵਰਿਆਮ ਦੇ ਪਾਠਕਾਂ ਲਈ ਕਰਨੈਲ ਸਿੰਘ ਅਸਪਾਲ ਨਵਾਂ ਨਾਂ ਨਹੀਂ ਹੈ। ਲੰਮੇ ਅਰਸੇ ਤੋਂ ਉਹਨਾਂ ਦੀਆਂ ਕਾਵਿ-ਰਚਨਾਵਾਂ ਵਰਿਆਮ ਵਿੱਚ ਛਪ ਰਹੀਆਂ ਹਨ। ਹੁਣ ਤਕ ਉਹਨਾਂ ਦੀਆਂ ਸੱਤ ਕਿਤਾਬਾਂ– ਅਸਪਾਲ ਦੀਆਂ ਅਰਜੋਈਆਂ, ਇਹ ਵੇਖੋ ਅਨਮੋਲ ਹੀਰੇ, ਕਲਾ ਤੇ ਕਲਮਾਂ ਦੇ ਧਨੀ, ਪਸ਼ੂ ਪੰਛੀ ਪਰਿਵਾਰ, ਅਸਪਾਲ ਦਾ ਕਾਇਦਾ, ਦੀਦਾਰੇ-ਸ਼ਹਿਨਸ਼ਾਹ (ਹਿੰਦੀ), ਗੁਰੂ ਗ੍ਰੰਥ ਸਾਹਿਬ ਦੀ ਮਹਿਮਾ ਛਪ ਚੁੱਕੀਆਂ ਹਨ ਅਤੇ ਦੋ ਕਿਤਾਬਾਂ ਪਸ਼ੂ ਪੰਛੀ ਪਰਿਵਾਰ (ਹਿੰਦੀ ਅਨੁਵਾਦ) ਅਤੇ ਜੰਗਜੂ ਜੋਧੇ ਪ੍ਰੈੱਸ ਵਿੱਚ ਛਪਾਈ ਅਧੀਨ ਹਨ। ਉਹ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਮੀਤ ਪ੍ਰਧਾਨ ਹਨ ਅਤੇ ਹਰਿਆਣਾ ਪੰਜਾਬੀ ਅਕਾਦਮੀ, ਪੰਚਕੂਲਾ ਵਲੋਂ ਸਾਲ 2014 ਦਾ ਰਾਗੀ ਢਾਡੀ ਪੁਰਸਕਾਰ ਪ੍ਰਾਪਤ ਕਰ ਚੁੱਕੇ ਹਨ।




ਕਵਿਤਾ ਦੇ ਵੱਖ ਵੱਖ ਰੂਪਾਂ ਵਿੱਚ ਲਿਖੀ ਗਈ ਪੁਸਤਕ 'ਵਿਸ਼ਵਕਰਮਾ ਦਰਸ਼ਨ' ਕਰਨੈਲ ਸਿੰਘ ਅਸਪਾਲ ਦੀ ਮਿਹਨਤ ਅਤੇ ਗੂੜ੍ਹ ਗਿਆਨ ਦੀ ਮੂੰਹੋਂ ਬੋਲਦੀ ਤਸਵੀਰ ਪੇਸ਼ ਕਰਦੀ ਹੈ। ਬਾਬਾ ਵਿਸ਼ਵਕਰਮਾ ਜੀ ਕਿਰਤੀਆਂ ਦੇ ਭਗਵਾਨ ਮੰਨੇ ਜਾਂਦੇ ਹਨ। ਬਾਬਾ ਜੀ ਸ਼ਿਲਪਕਾਰੀ ਅਤੇ ਦਸਤਕਾਰੀ ਦੇ ਪਿਤਾਮਾ ਹਨ, ਜੋ ਕਿ ਕਿਰਤੀਆਂ ਵਿੱਚ ਪੂਜਨੀਕ ਥਾਂ ਰੱਖਦੇ ਹਨ। ਅਸੀਂ ਸਾਰੇ ਕਿਰਤੀ ਉਨ੍ਹਾਂ ਦੀ ਅੰਸ਼ ਬੰਸ ਵਿੱਚੋਂ ਹੀ ਹਾਂ। ਇਹ ਗੱਲ ਇਸ ਕਿਤਾਬ ਦੇ ਲੇਖਕ ਕਰਨੈਲ ਸਿੰਘ ਅਸਪਾਲ ਨੇ ਬਖੂਬੀ ਦਰਸ਼ਾਈ ਹੈ। ਜਿੱਥੇ ਬਾਬਾ ਜੀ ਆਪ ਬਹੁਤ ਸਾਰੀਆਂ ਕਲਾਵਾਂ ਦੇ ਸਿੱਧ ਹਸਤ ਸਨ, ਉੱਥੇ ਉਨ੍ਹਾਂ ਦੇ ਪੰਜ ਪੁੱਤਰ ਅਤੇ ਉਨ੍ਹਾਂ ਦੀਆਂ ਸੰਤਾਨਾਂ (79 ਪੋਤਰੇ) ਵੀ ਹਸਤ ਕਲਾ ਵਿੱਚ ਬਹੁਤ ਮਾਹਿਰ ਸਨ। ਅਸਪਾਲ ਜੀ ਨੇ ਬੜੀ ਖੋਜ ਨਾਲ ਪੁਰਾਣਾਂ ਅਤੇ ਵੇਦਾਂ ਦਾ ਹਵਾਲਾ ਦੇ ਕੇ ਛੰਦਾਂ ਰਾਹੀਂ ਬਾਬਾ ਜੀ ਦੇ ਆਗਮਨ ਤੋਂ ਲੈ ਕੇ ਉਹਨਾਂ ਦੇ ਵਿਆਹ ਅਤੇ ਪੁੱਤਰਾਂ ਦੇ ਵਿਆਹ ਤੋਂ ਲੈ ਕੇ ਪੋਤਰਿਆਂ ਦੇ ਜਨਮ ਤਕ ਦਾ ਵਰਨਣ ਬਹੁਤ ਸੁੰਦਰ ਢੰਗ ਨਾਲ ਕੀਤਾ ਹੈ। ਇਸ ਤੋਂ ਅੱਗੇ ਕਵੀ ਨੇ ਬਾਬਾ ਜੀ ਦੇ ਵੰਸ਼ ਵਿੱਚੋਂ ਪ੍ਰਚਲਿਤ 867 ਗੋਤਾਂ ਨੂੰ ਕਬਿਤ ਛੰਦ ਵਿੱਚ ਪੰਜਾਬੀ ਵਰਣਮਾਲਾ ਦੇ ਅੱਖਰਾਂ ਮੁਤਾਬਿਕ ਪਰੋਇਆ ਹੈ ਜੋ ਕਿ ਇਕ ਕਠਿਨ ਕਾਰਜ ਹੈ। ਅੱਗੇ ਜਾ ਕੇ ਉਹ ਵਿਸ਼ਵਕਰਮਾ ਵੰਸ਼ੀ ਉੱਘੀਆਂ ਹਸਤੀਆਂ ਅਤੇ ਉਹਨਾਂ ਦੁਆਰਾ ਕੀਤੇ ਮਹਾਨ ਕਾਰਜਾਂ ਦਾ ਵੀ ਉੱਲੇਖ ਕਰਦੇ ਹਨ ਜਿਨ੍ਹਾਂ ਵਿੱਚੋਂ ਪੁਰਾਤਨ ਕਾਲ ਵਿੱਚੋਂ ਅਫਲਾਤੂਨ ਅਤੇ ਯਿਸੂ, ਆਧੁਨਿਕ ਕਾਲ ਵਿੱਚੋਂ ਸਤਿਗੁਰੂ ਰਾਮ ਸਿੰਘ ਜੀ, ਭਾਈ ਲਾਲੋ, ਸ੍ਰ. ਜੱਸਾ ਸਿੰਘ ਰਾਮਗੜ੍ਹੀਆ ਦੇ ਦਾਦਾ ਜੀ ਸ੍ਰ. ਹਰਦਾਸ ਸਿੰਘ ਜੀ, ਸ੍ਰ. ਜੱਸਾ ਸਿੰਘ ਰਾਮਗੜ੍ਹੀਆ, ਭਾਈ ਰੂਪ ਚੰਦ ਜੀ, ਸ਼ਹੀਦ ਸੁੱਖਾ ਸਿੰਘ, ਗਾਡੀ ਲੁਹਾਰ, ਭਾਰਤ ਦੇ ਸਾਬਕਾ ਰਾਸ਼ਟਰਪਤੀ ਗਿਆਨੀ ਜੈਲ ਸਿੰਘ ਜੀ ਦਾ ਵਰਨਣ ਵਿਸਤਾਰ ਸਹਿਤ ਕੀਤਾ ਗਿਆ ਹੈ। ਬਾਬਾ ਵਿਸ਼ਵਕਰਮਾ ਜੀ ਦੀ ਉਸਤਤ ਵਿੱਚ ਲਿਖੀ ਗਈ ਇਹ ਕਿਤਾਬ ਬਹੁਤ ਹੀ ਖੂਬਸੂਰਤ ਅਤੇ ਗਿਆਨਵਰਧਕ ਹੈ। ਇਸ ਲਈ ਮੈਂ ਇਸ ਕਿਤਾਬ ਦੇ ਲੇਖਕ ਸ੍ਰ. ਕਰਨੈਲ ਸਿੰਘ ਅਸਪਾਲ ਨੂੰ ਵਧਾਈ ਦਿੰਦੀ ਹਾਂ। ਉਹਨਾਂ ਦੀ ਤੰਦਰੁਸਤੀ ਦੀ ਅਰਦਾਸ ਕਰਦੇ ਹੋਏ ਇਹੀ ਕਾਮਨਾ ਕਰਦੀ ਹਾਂ ਕਿ ਉਹ ਆਉਣ ਵਾਲੇ ਸਮੇਂ ਵਿੱਚ ਇਸੇ ਤਰ੍ਹਾਂ ਸਾਹਿਤ ਸੇਵਾ ਕਰਦੇ ਰਹਿਣ।

**-ਰਜਵੰਤ ਕੌਰ**

'ਵੂਮੈਨ ਡੇ' ਤੇ ਵਿਸ਼ੇਸ਼-

# ਮੈਂ ਔਰਤ ਹਾਂ



-ਗੁਰਦੀਸ਼ ਕੌਰ ਗਰੇਵਾਲ

ਮੈਂ ਔਰਤ ਹਾਂ ਅਤੇ
ਔਰਤ ਹੀ ਰਹਾਂਗੀ
ਪਰ ਮੈਂ ਤੇਰੇ ਪਿੱਛੇ ਨਹੀਂ
ਕਦਮਾਂ ਦੇ ਬਰਾਬਰ
ਕਦਮ ਧਰਾਂਗੀ।

ਮੈਂ ਸੀਤਾ ਨਹੀਂ-
ਜੋ ਆਪਣੇ ਸਤ ਲਈ
ਤੈਨੂੰ ਅਗਨ ਪ੍ਰੀਖਿਆ ਦਿਆਂਗੀ।

ਮੈਂ ਦਰੋਪਦੀ ਵੀ ਨਹੀਂ-
ਜੋ ਇਕ ਵਸਤੂ ਦੀ ਤਰ੍ਹਾਂ
ਤੇਰੇ ਹੱਥੋਂ, ਜੂਏ 'ਚ ਜਾ ਹਰਾਂਗੀ।

ਮੈਂ ਸੱਸੀ ਵੀ ਨਹੀਂ-
ਜੋ ਤੇਰੀ ਡਾਚੀ ਦੀ
ਪੈੜ ਭਾਲਦੀ ਭਾਲਦੀ
ਰੇਗਿਸਤਾਨ ਦੀ ਤਪਦੀ
ਰੇਤ 'ਚ ਸੜ ਮਰਾਂਗੀ।

ਮੈਂ ਸੋਹਣੀ ਵੀ ਨਹੀਂ-
ਜੋ ਕੱਚਿਆਂ ਤੇ ਤਰਦੀ ਤਰਦੀ
ਝਨਾਂ ਦੇ ਡੂੰਘੇ ਪਾਣੀਆਂ 'ਚ
ਜਾ ਖਰਾਂਗੀ।

ਮੈਂ ਅਬਲਾ ਨਹੀਂ
ਸਬਲਾ ਬਣਾਂਗੀ।
ਮੈਂ ਤਾਂ ਮਾਈ ਭਾਗੋ ਬਣ
ਭਟਕੇ ਹੋਏ ਵੀਰਾਂ ਨੂੰ
ਰਾਹੇ ਪਾਉਣਾ ਹੈ
ਮੈਂ ਤਾਂ ਰਾਣੀ ਝਾਂਸੀ ਬਣ
ਅਜ਼ਾਦੀ ਦਾ ਬਿਗਲ ਵਜਾਉਣਾ ਹੈ
ਮੈਂ ਗੋਬਿੰਦ ਦੀ ਸ਼ਮਸ਼ੀਰ ਬਣ
ਜ਼ਾਲਿਮ ਨੂੰ ਸਬਕ ਸਿਖਾਉਣਾ ਹੈ
ਮੈਂ ਕਲਪਨਾ ਚਾਵਲਾ ਬਣ
ਧਰਤੀ ਹੀ ਨਹੀਂ
ਅੰਬਰ ਵੀ ਗਾਹੁਣਾ ਹੈ।

ਮੈਂ ਅਜੇ ਕਈ ਸਾਗਰ ਤਰਨੇ ਨੇ
ਮੈਂ ਅਜੇ ਪਰਬਤ ਸਰ ਕਰਨੇ ਨੇ
ਬਹੁਤ ਕੁਝ ਹੈ ਅਜੇ
ਮੇਰੇ ਕਰਨ ਲਈ
'ਦੀਸ਼' ਕੋਲ ਵਿਹਲ ਨਹੀਂ
ਅਜੇ ਮਰਨ ਲਈ।

ਮੈਂ ਔਰਤ ਹਾਂ ਅਤੇ
ਔਰਤ ਹੀ ਰਹਾਂਗੀ
ਪਰ ਮੈਂ ਤੇਰੇ ਪਿੱਛੇ ਨਹੀਂ
ਕਦਮਾਂ ਦੇ ਬਰਾਬਰ
ਕਦਮ ਧਰਾਂਗੀ।

*ਕੈਲਗਰੀ*
*ਸੰਪਰਕ*- 98728 60488

# ਸੌਖਾ ਨਹੀਂ ਹੁੰਦਾ

**ਡੋਮਿਨੇਰ**
**(ਪੋਲੈਂਡ ਵੱਸਦੀ ਪੋਲਿਸ਼ ਭਾਸ਼ਾ ਦੀ ਕਵਿੱਤਰੀ)**

ਸੌਖਾ ਨਹੀਂ ਹੁੰਦਾ
ਪ੍ਰਤਿਭਾਸ਼ੀਲ ਔਰਤ ਨਾਲ ਪਿਆਰ ਕਰਨਾ।
ਕਿਉਂਕਿ
ਉਸ ਨੂੰ ਪਸੰਦ ਨਹੀਂ ਹੁੰਦੀ ਜੀ ਹਜ਼ੂਰੀ।
ਕਦੇ ਨਹੀਂ ਝੁਕਦੀ ਉਹ
ਜਦ ਤੀਕ ਨਾ ਹੋਵੇ
ਰਿਸ਼ਤਿਆਂ ਚ ਪ੍ਰੇਮ ਭਾਵਨਾ।

ਤੁਹਾਡੀ ਹਰ ਹਾਂ ਵਿੱਚ ਹਾਂ
ਤੇ
ਨਾਂਹ ਵਿੱਚ ਨਾਂਹ ਕਹਿਣਾ ਨਹੀਂ ਜਾਣਦੀ
ਕਿਉਂਕਿ
ਉਸਨੇ ਸਿੱਖਿਆ ਹੀ ਨਹੀਂ
ਝੂਠ ਦੀ ਡੋਰ ਵਿੱਚ
ਰਿਸ਼ਤਿਆਂ ਨੂੰ ਬੰਨ੍ਹਣਾ।
ਉਹ ਨਹੀਂ ਜਾਣਦੀ
ਨਖ਼ਰੇ ਦੀ ਚਾਸ਼ਨੀ ਵਿੱਚ ਭਿਉਂ ਕੇ
ਆਪਣੀ ਗੱਲ ਮੰਨਵਾਉਣਾ।
ਉਹ ਤਾਂ ਜਾਣਦੀ ਹੈ
ਬੇਖ਼ੌਫ਼ ਹੋ ਆਪਣਾ ਸੱਚ ਕਹਿਣਾ।

ਬੇਅਰਥੀ ਬਹਿਸ ਚ ਪੈਣਾ
ਉਹਦੇ ਸੁਭਾਅ ਚ ਸ਼ਾਮਿਲ ਨਹੀਂ।
ਪਰ ਉਹ ਜਾਣਦੀ ਹੈ
ਦਲੀਲ ਨਾਲ ਆਪਣੀ ਗੱਲ ਕਹਿਣਾ।

ਉਹ ਘੜੀ ਮੁੜੀ ਗਹਿਣਿਆਂ ਤੇ
ਕੱਪੜਿਆਂ ਦੀ ਮੰਗ ਨਹੀਂ ਕਰਦੀ
ਉਹ ਤਾਂ ਸੰਵਾਰਦੀ ਹੈ
ਖ਼ੁਦ ਨੂੰ ਆਤਮ ਵਿਸ਼ਵਾਸ ਨਾਲ।
ਨਿਖ਼ਾਰਦੀ ਹੈ ਆਪਣੀ ਹਸਤੀ
ਮਾਸੂਮ ਮੁਸਕਾਨ ਨਾਲ।

ਤੁਹਾਡੀਆਂ ਗਲਤੀਆਂ ਤੇ
ਤੁਹਾਨੂੰ ਟੋਕਦੀ ਹੈ।
ਉਹ ਤਕਲੀਫ਼ ਵਿੱਚ
ਤੁਹਾਨੂੰ ਸੰਭਾਲਦੀ ਹੈ।
ਉਸਨੂੰ ਘਰ ਸਾਂਭਣਾ ਵੀ ਆਉਂਦਾ ਹੈ
ਤੇ ਆਪਣੇ ਸੁਪਨਿਆਂ ਨੂੰ
ਪੂਰੇ ਕਰਨਾ ਵੀ।

ਜੇਕਰ ਨਹੀਂ ਆਉਂਦਾ
ਤਾਂ
ਕਿਸੇ ਦੀਆਂ ਫ਼ਜ਼ੂਲ ਗੱਲਾਂ ਮੰਨਣਾ।

ਬੰਦੇ ਅੱਗੇ ਉਹ ਡੰਡਾਉਤ ਨਹੀਂ ਕਰਦੀ
ਝੁਕਦੀ ਹੈ ਤਾਂ ਤੁਹਾਡੇ
ਨਿਰਛਲ ਪ੍ਰੇਮ ਅੱਗੇ।
ਤੇ ਇਸ ਮੁਹੱਬਤ ਖ਼ਾਤਰ
ਉਹ ਆਪਣਾ ਸਮੁੱਚਾ ਆਪਾ
ਕੁਰਬਾਨ ਕਰ ਦੇਂਦੀ ਹੈ।

ਜੇਕਰ ਤੁਹਾਡੇ ਚ ਦਮ ਹੈ
ਤਾਂ ਹੀ ਇਹੋ ਜਹੀ ਔਰਤ ਨਾਲ ਪਿਆਰ ਕਰਨਾ।
ਕਿਉਂਕਿ
ਟੁੱਟ ਜਾਂਦੀ ਹੈ ਉਹ
ਧੋਖੇ ਨਾਲ ਛਲ ਨਾਲ,
ਆਦਮੀ ਦੇ ਹੰਕਾਰ ਨਾਲ
ਫਿਰ ਜੁੜ ਨਹੀਂ ਸਕਦੀ ਕਦੇ
ਮੋਹ ਮੁਹੱਬਤ ਲਈ।

**ਪੇਸ਼ਕਸ਼- ਪ੍ਰੋ. ਗੁਰਭਜਨ ਸਿੰਘ ਗਿੱਲ**



# ਬੀਬੀ ਮਾਲੀ

*-ਡਾ. ਹਰਸ਼ਿੰਦਰ ਕੌਰ, ਐਮ. ਡੀ.*

ਇਹ ਮਰਦ ਪ੍ਰਧਾਨ ਸਮਾਜ ਹੈ, ਇਸੇ ਲਈ ਦੇਸ਼ ਵਾਸਤੇ ਜਾਨ ਵਾਰਨ ਵਾਲ਼ੀਆਂ ਔਰਤਾਂ ਜਾਂ ਜਾਨ ਜੋਖ਼ਮ ਵਿੱਚ ਪਾ ਕੇ ਮੁਲਕ ਬਚਾਉਣ ਵਾਲ਼ੀਆਂ ਔਰਤਾਂ ਨੂੰ ਬਹੁਤਾ ਉਘਾੜਿਆ ਨਹੀਂ ਜਾਂਦਾ। ਅਜਿਹੀ ਹੀ ਇੱਕ ਸਾਧਾਰਨ ਬੀਬੀ ਮਾਲੀ ਨੇ ਅਸਾਧਾਰਨ ਬਹਾਦਰੀ ਦੀ ਮਿਸਾਲ ਕਾਇਮ ਕੀਤੀ, ਪਰ ਇਤਿਹਾਸ ਵਿੱਚ ਕਿਤੇ ਗੁੰਮ ਹੋ ਗਈ।

ਪੁੂੰਛ ਦੇ ਅਰਾਈ ਪਿੰਡ ਵਿੱਚ ਸੰਨ 1930 ਵਿੱਚ ਇੱਕ ਗ਼ਰੀਬ ਗੁੱਜਰ ਟੱਬਰ ਵਿੱਚ ਪੈਦਾ ਹੋਈ ਮਾਲੀ ਨੂੰ ਬਹੁਤ ਛੋਟੀ ਉਮਰੇ ਅਬਦੁਲ ਗੱਫਾਰ ਨਾਲ਼ ਵਿਆਹ ਦਿੱਤਾ ਗਿਆ। ਪਹਿਲਾਂ ਗ਼ਰੀਬ ਉੱਤੋਂ ਕੁੜੀ, ਫਿਰ ਪੜ੍ਹਾਈ ਤੋਂ ਸੱਖਣੀ ਅਤੇ ਸਭ ਤੋਂ ਵੱਡੀ ਮਾਰ ਇਹ ਕਿ ਪਤੀ ਮਾਨਸਿਕ ਰੋਗੀ ਨਿਕਲਿਆ। ਸ਼ੁਕਰ ਹੈ ਕਿ ਮਾਲੀ ਦੇ ਵੱਡੇ ਭਰਾ ਜਲਾਲੁਦੀਨ ਦੇ ਮਨ ਵਿੱਚ ਦਯਾ ਭਾਵਨਾ ਜਾਗ ਪਈ ਅਤੇ ਉਹ ਮਾਲੀ ਨੂੰ ਵਾਪਸ ਪੇਕੇ ਘਰ ਲੈ ਆਇਆ।

ਮਾਲੀ ਲਈ ਜ਼ਿੰਦਗੀ ਕਾਫੀ ਔਖੀ ਹੋ ਗਈ ਕਿਉਂਕਿ ਅਜਿਹੀਆਂ ਔਰਤਾਂ ਜੋ 'ਛੁੱਟੜ' ਵੱਲੋਂ ਮਿਹਣੇ ਸਹਿੰਦੀਆਂ ਹਨ, ਆਪ ਵੀ ਮਾਨਸਿਕ ਰੋਗੀ ਹੀ ਬਣ ਜਾਂਦੀਆਂ ਹਨ। ਸਾਡਾ ਸਮਾਜ ਕਸੂਰ ਸਿਰਫ਼ ਔਰਤ ਵਿੱਚ ਹੀ ਕੱਢਣਾ ਜਾਣਦਾ ਹੈ। ਪੇਕੇ ਘਰ ਕੋਈ ਜ਼ਮੀਨ ਨਹੀਂ ਸੀ। ਖ਼ਰਚਾ ਔਖਾ ਹੋ ਗਿਆ। ਏਸੇ ਲਈ ਮਾਲੀ ਦਿਨੇ ਦਿਹਾੜੀ ਦਾ ਕੰਮ ਕਰਨ ਲੱਗ ਪਈ ਅਤੇ ਸਵਖਤੇ ਭੇਡਾਂ ਬੱਕਰੀਆਂ ਚਾਰਨ ਚਲੀ ਜਾਂਦੀ।

ਇਕੱਲੀ ਜਵਾਨ ਅਨਪੜ੍ਹ ਛੁੱਟੜ ਔਰਤ ਵਜੋਂ ਲਗਾਤਾਰ ਮਿਹਣੇ ਸਹਿੰਦੀ ਮਾਲ਼ੀ ਸਵੇਰ ਤੋਂ ਰਾਤ ਤਕ ਚੁੱਪਚਾਪ ਕੰਮ ਵਿੱਚ ਜੁਟੀ ਰਹਿੰਦੀ। ਜਦੋਂ ਬਰਫ਼ ਬਹੁਤ ਪੈ ਜਾਂਦੀ ਤਾਂ ਅਰਾਈ ਪਿੰਡ ਅੰਦਰ ਹੀ ਲੋਕਾਂ ਦੇ ਘਰਾਂ ਵਿੱਚ ਕੰਮ ਕਰਦੀ। ਗਰਮੀਆਂ ਵਿੱਚ ਉਹ ਬੱਕਰੀਆਂ ਲੈ ਕੇ ਜੱਬੀ ਤੇ ਪਿੱਲਾਂਵਾਲੀ ਦੇ ਉੱਚੇ ਪਹਾੜਾਂ ਵੱਲ ਲੰਘ ਜਾਂਦੀ। ਆਖ਼ਰ ਕਿੰਨੀ ਦੇਰ ਲੋਕਾਂ ਦੀਆਂ ਭੈੜੀਆਂ ਨਜ਼ਰਾਂ ਤੋਂ ਬਚਦੀ। ਇਸੇ ਲਈ ਉਸ ਨੇ ਆਪਣੇ ਵੱਡੇ ਭਰਾ ਦੇ ਪੁੱਤਰ ਨੂੰ, ਜੋ ਲਗਭਗ ਉਸ ਤੋਂ 10 ਕੁ ਸਾਲ ਛੋਟਾ ਹੀ ਸੀ, ਨੂੰ ਆਪਣਾ ਪੁੱਤਰ 'ਬਸ਼ੀਰ' ਬਣਾ ਲਿਆ ਤੇ ਪਾਲਣਾ ਸ਼ੁਰੂ ਕੀਤਾ।

ਸੰਨ 1971 ਦੀ ਹਿੰਦ ਪਾਕ ਜੰਗ ਲੱਗੀ ਤਾਂ ਪੁੂੰਛ ਦੇ ਇਲਾਕੇ ਵਿੱਚ ਤਗੜੀ ਹਲਚਲ ਸੀ। ਸੰਨ 1965 ਵਿੱਚ ਹਾਜੀਪੁਰ ਪਾਸ ਖੁੱਸ ਜਾਣ ਸਦਕਾ ਪਾਕਿਸਤਾਨ ਹੁਣ ਪੁੂੰਛ ਇਲਾਕੇ ਉੱਤੇ ਹੱਲਾ ਬੋਲਣਾ ਚਾਹੁੰਦਾ ਸੀ। ਪੁੂੰਛ ਵਿੱਚ ਹੌਲ਼ੀ ਹੌਲ਼ੀ ਪਾਕਿਸਤਾਨ ਨੇ ਆਪਣੇ ਬੰਦੇ ਭੇਜ ਕੇ ਇਲਾਕੇ ਦੀ ਜਾਣਕਾਰੀ ਲੈਣੀ ਸੀ।

ਇਸੇ ਸਕੀਮ ਤਹਿਤ ਪਾਕਿਸਤਾਨ ਨੇ ਇੱਕ ਐਡਵਾਂਸ ਫ਼ੌਜੀ ਪਾਰਟੀ ਨੂੰ ਪੁੂੰਛ ਦੇ ਪਛੜੇ ਇਲਾਕੇ ਵਿੱਚ ਛੋਟੀਆਂ ਟੁਕੜੀਆਂ ਬਣਾ ਕੇ ਭੇਜ ਦਿੱਤਾ। ਉਹਨਾਂ ਟੁਕੜੀਆਂ ਨੇ ਪੂਰੀ ਜਾਣਕਾਰੀ ਇਕੱਠੀ ਕੀਤੀ ਤੇ 'ਬੇਸ ਕੈਂਪ' ਬਣਾਉਣਾ ਸ਼ੁਰੂ ਕਰ ਦਿੱਤਾ।

ਗੱਲ 13 ਦਸੰਬਰ 1971 ਦੀ ਹੈ। ਓਦੋਂ ਅਰਾਈ ਪਿੰਡ ਦੀ ਪਹਾੜੀ ਦੀ ਸਿਖਰ ਅਤੇ ਪਿੱਲਾਂਵਾਲੀ ਦੀ ਚੋਟੀ ਪੂਰੀ ਬਰਫ਼ ਨਾਲ਼ ਢੱਕ ਚੁੱਕੀ ਸੀ। ਬੀਬੀ ਮਾਲੀ ਓਦੋਂ 41 ਕੁ ਸਾਲਾਂ ਦੀ ਸੀ। ਉਸ ਨੇ ਹਰ ਹਾਲ ਬਕਰੀਆਂ ਲਈ ਪੱਤੇ ਲੱਭਣੇ ਸਨ ਤੇ ਅੱਗ ਬਾਲਣ ਲਈ ਲਕੜਾਂ ਵੀ। ਇਸੇ ਲਈ ਮੂੰਹ ਸਿਰ ਚੰਗੀ ਤਰ੍ਹਾਂ ਲਪੇਟ ਕੇ ਜਿੰਨੇ ਵੀ ਕੱਪੜੇ ਸਨ, ਸਰੀਰ ਨੂੰ ਨਿੱਘਾ ਰੱਖਣ ਲਈ ਪਾ ਕੇ ਉਹਨਾਂ ਪਹਾੜੀਆਂ ਵੱਲ ਹੋ ਤੁਰੀ। ਜਦੋਂ ਪਿੱਲਾਂਵਾਲੀ ਪਹੁੰਚੀ ਤਾਂ ਉਸ ਨੂੰ ਦੂਰੋਂ ਹਲਕੇ ਧੂੰਏਂ ਦਾ ਝੌਲਾ ਪਿਆ। ਉਹ ਹੈਰਾਨ ਹੋ ਗਈ ਕਿਉਂਕਿ ਉਸ ਕਦੇ ਇੱਧਰ ਕੋਈ ਵਸਦਾ ਵੇਖਿਆ ਨਹੀਂ ਸੀ।

ਬਹੁਤ ਧਿਆਨ ਨਾਲ਼ ਲੁਕ ਲੁਕ ਕੇ ਤੇ ਕਈ ਥਾਂਈਂ ਰੀਂਗ ਕੇ ਉਹ ਉਸ ਥਾਂ ਦੇ ਨੇੜੇ ਪਹੁੰਚ ਗਈ, ਜਿੱਥੋਂ ਧੂੰਆਂ ਨਿਕਲ ਰਿਹਾ ਸੀ। ਧੂੰਆਂ ਨਿਕਲਣ ਦੇ ਨਾਲ ਹੀ ਇੱਕ ਬਰੀਕ ਵਿਰਲ ਵਿੱਚੋਂ ਜਦ ਉਸ ਅੰਦਰ ਝਾਕਿਆ ਤਾਂ ਬਹੁਤ ਘਬਰਾ ਗਈ। ਓਥੇ ਕੁਝ ਫ਼ੌਜੀ ਬੰਦੂਕਾਂ ਸਾਫ਼ ਕਰ ਰਹੇ ਸਨ ਪਰ ਉਹਨਾਂ ਦੀ ਵਰਦੀ ਭਾਰਤੀ ਨਹੀਂ ਸੀ।

ਰਤਾ ਕੁ ਧੜਕਨ ਠੀਕ ਹੋਈ ਤਾਂ ਉਸ ਸੋਚਿਆ ਕਿ ਕੁੱਝ ਗੜਬੜ ਹੈ ਜਿਸ ਬਾਰੇ ਪਿੰਡ ਵਾਸੀਆਂ ਨੂੰ ਦੱਸਣਾ ਚਾਹੀਦਾ ਹੈ। ਬਰਫ਼ ਬਹੁਤ ਜ਼ਿਆਦਾ ਸੀ ਤੇ ਠੰਢ ਵੀ ਆਖ਼ਰਾਂ ਦੀ। ਗੋਡੇ ਗੋਡੇ ਤਕ ਬਰਫ਼ ਵਿੱਚ ਦੱਬੀ ਉਹ ਛੋਟੇ ਰਾਹ ਵੱਲੋਂ ਤੇਜ਼ੀ ਨਾਲ਼ ਅਰਾਈ ਪਿੰਡ ਵੱਲ ਹੋ ਤੁਰੀ। ਏਨੀ ਠੰਢ ਵਿੱਚ ਵੀ ਪਸੀਨੋ ਪਸੀਨੇ ਹੋ ਕੇ ਉਹ ਘਰ ਪਹੁੰਚੀ ਤਾਂ ਭਰਾ ਉਸ ਨੂੰ ਵੇਖ ਕੇ ਹੈਰਾਨ ਹੋ ਗਿਆ। ਉਸ ਨੇ

ਇੱਕ ਸਾਹੇ ਸਾਰਾ ਕੁੱਝ ਆਪਣੇ ਭਰਾ ਨੂੰ ਦੱਸਿਆ ਤਾਂ ਭਰਾ ਨੇ ਉਸ ਨੂੰ ਤਾੜਨਾ ਕੀਤੀ ਕਿ ਹੁਣ ਚੁੱਪ ਕਰ ਕੇ ਘਰ ਅੰਦਰ ਬਹਿ ਜਾ ਤੇ ਕਿਸੇ ਨੂੰ ਕੰਨੋਂ ਕੰਨੀਂ ਖ਼ਬਰ ਨਾ ਨਿਕਲੇ। ਫਿਰ ਵੀ ਮਾਲੀ ਰੁਕੀ ਨਹੀਂ ਤੇ ਝੱਟ ਪਿੰਡ ਦੇ ਸਰਪੰਚ ਮੀਰ ਹੁਸੈਨ ਨੂੰ ਜਾ ਦੱਸਿਆ ਪਰ ਉਹ ਵੀ ਪਾਸਾ ਵੱਟ ਗਿਆ।

ਹੁਣ ਮਾਲੀ ਵਿਚਾਰੀ ਕੀ ਕਰਦੀ !ਉਸ ਨੂੰ ਸਮਝ ਸੀ ਕਿ ਜੇ ਪਾਕਿਸਤਾਨੀ ਫ਼ੌਜੀਆਂ ਨੇ ਹੱਲਾ ਬੋਲ ਦਿੱਤਾ ਤਾਂ ਅਨੇਕ ਬੇਦੋਸ਼ੇ ਮਾਰੇ ਜਾਣਗੇ ਤੇ ਭਾਰਤ ਦੇ ਇਸ ਹਿੱਸੇ ਉੱਤੇ ਪਾਕਿਸਤਾਨ ਦਾ ਕਬਜ਼ਾ ਹੋ ਜਾਵੇਗਾ। ਉਸੇ ਵੇਲ਼ੇ ਹੀ ਚੁੱਪ ਚੁਪੀਤੇ ਉਹ ਘਰ ਦੇ ਪਿਛਲੇ ਪਾਸਿਓਂ ਕਲਾਈ ਵਾਲੇ ਪਾਸੇ ਤੁਰ ਪਈ। ਰਸਤਾ ਬਹੁਤ ਔਖਾ ਸੀ। ਉਸ ਨੂੰ ਏਨੀ ਕੁ ਖ਼ਬਰ ਸੀ ਕਿ ਉਸ ਪਾਸੇ ਭਾਰਤੀ ਫ਼ੌਜੀ ਪੋਸਟ ਹੈ। ਲੰਮਾ ਪਹਾੜੀ ਰਸਤਾ ਤੇ ਉੱਤੋਂ ਬਰਫ਼ ਨਾਲ਼ ਭਰਿਆ। ਇਕੱਲੀ ਨਿਹੱਥੀ ਔਰਤ ਪਰ ਦਿਲ ਵਿੱਚ ਦੇਸ਼ ਪ੍ਰਤੀ ਮੁਹੱਬਤ ਠਾਠਾਂ ਮਾਰਦੀ ਸੀ। ਸਿਰਫ਼ ਇਹ ਹੀ ਨਹੀਂ, ਉਸ ਵਿਚਾਰੀ ਨੂੰ ਸਿਵਾਏ ਆਪਣੀ ਮਾਂ ਬੋਲੀ ਗੁੱਜਰੀ ਦੇ ਹੋਰ ਕੋਈ ਬੋਲੀ ਆਉਂਦੀ ਹੀ ਨਹੀਂ ਸੀ। ਇਸ ਬਾਰੇ ਸੋਚੇ ਬਗੈਰ ਉਹ ਬਰਫ਼ ਸਦਕਾ ਨੀਲੇ ਪੈ ਚੁੱਕੇ ਹੱਥ ਪੈਰਾਂ ਨਾਲ਼ ਗੋਡਿਆਂ ਤਕ ਡੂੰਘੀ ਬਰਫ਼ ਵਿੱਚ ਵਾਹੋ-ਦਾਹੀ ਤੁਰੀ ਗਈ। ਪਤਾ ਹੀ ਨਹੀਂ ਕਿ ਕਿੰਨੇ ਘੰਟਿਆਂ ਬਾਅਦ ਉਹ ਭਾਰਤੀ ਫ਼ੌਜੀ ਪੋਸਟ ਉੱਤੇ ਪਹੁੰਚੀ ਪਰ ਪਹੁੰਚਦੇ ਸਾਰ ਉਹ ਝਟਪਟ ਬੋਲਣਾ ਸ਼ੁਰੂ ਹੋ ਗਈ। ਕਿਸੇ ਨੂੰ ਉਸ ਦੀ ਗੱਲ ਸਮਝ ਹੀ ਨਹੀਂ ਆਈ। ਅਖ਼ੀਰ ਉਸ ਦੇ ਚਿਹਰੇ ਦੀ ਘਬਰਾਹਟ ਵੇਖ ਫ਼ੌਜੀਆਂ ਨੇ ਸਮਝਿਆ ਕਿ ਸ਼ਾਇਦ ਇਹ ਗੁੰਮ ਗਈ ਹੈ। ਹੇਠਲੇ ਪਿੰਡ ਵਿੱਚੋਂ ਇੱਕ ਬੰਦਾ ਬੁਲਾਉਣ ਭੇਜਿਆ ਗਿਆ ਤਾਂ ਜੋ ਮਾਲੀ ਦੀ ਬੋਲੀ ਦੀ ਸਮਝ ਆਵੇ। ਉਸ ਦੀ ਹਾਲਤ ਵੇਖਦਿਆਂ ਫ਼ੌਜੀਆਂ ਨੇ ਚਾਹ ਦੇਣੀ ਚਾਹੀ ਪਰ ਮਾਲੀ ਤਾਂ ਪੂਰਾ ਜ਼ੋਰ ਸਿਰਫ਼ ਉਹਨਾਂ ਨੂੰ ਸਮਝਾਉਣ ਉੱਤੇ ਲਾ ਰਹੀ ਸੀ। ਨਾ ਉਹ ਬੈਠੀ ਤੇ ਨਾ ਹੀ ਉਸ ਨੂੰ ਆਪਣੇ ਸਰੀਰ ਉੱਤੇ ਠੰਢ ਨਾਲ਼ ਹੋ ਚੁੱਕੇ ਮਾੜੇ ਅਸਰ ਦਿਸ ਰਹੇ ਸਨ।

ਜਦ ਪਿੰਡ ਵਿੱਚੋਂ ਬੰਦਾ ਪਹੁੰਚਿਆ ਅਤੇ ਪੂਰੀ ਗੱਲ ਦੱਸੀ ਤਾਂ ਉਹ ਛੇ ਫ਼ੌਜੀ ਉਸ ਦੀ ਗੱਲ ਸੁਣ ਕੇ ਇਕਦਮ ਘਬਰਾ ਗਏ ਤੇ ਝਟਪਟ ਉਸ ਨੂੰ ਪੁੰਛ ਵਿਖੇ ਵੱਡੀ ਸਿੱਖ ਬਟਾਲੀਅਨ ਤੇ ਕਮਾਂਡਰ ਨਾਲ਼ ਗੱਲ ਕਰਨ ਲਈ ਦੋ ਫ਼ੌਜੀਆਂ ਨਾਲ਼ ਅਗਾਂਹ ਤੋਰ ਦਿੱਤਾ।

ਓਥੇ ਮਾਲੀ ਨੂੰ ਪੂਰੀ ਇੱਜ਼ਤ ਨਾਲ਼ ਬਿਠਾ ਕੇ ਸਾਰੀ ਗੱਲ ਸੁਣਨ ਬਾਅਦ ਕਮਾਂਡਰ ਨੇ ਕਿਹਾ ਕਿ ਖ਼ਬਰ ਬਹੁਤ ਗੰਭੀਰ ਹੈ ਪਰ ਮਾਲੀ ਦੀ ਹਾਲਤ ਹੁਣ ਹੋਰ ਤੁਰਨ ਯੋਗ ਨਹੀਂ। ਘੁਸਪੈਠੀਆਂ ਕੋਲ ਪਹੁੰਚਣ ਲਈ ਵਾਪਸ ਕਈ ਕਿੱਲੋਮੀਟਰ ਗੋਡੇ ਗੋਡੇ ਬਰਫ਼ ਵਿੱਚ ਚੜ੍ਹਾਈ ਕਰਕੇ ਪਹੁੰਚਣਾ ਸੀ। ਉਸ ਥਾਂ ਬਾਰੇ ਸਿਰਫ਼ ਮਾਲੀ ਨੂੰ ਹੀ ਪਤਾ ਸੀ। ਮਾਲੀ ਨੇ ਸਭ ਕੁਝ ਸਮਝਦਿਆਂ ਝੱਟ ਕਿਹਾ, "ਮੇਰੀ ਪਰਵਾਹ ਨਾ ਕਰੋ। ਜੋ ਮੈਂ ਜੀਅ ਰਹੀ ਹਾਂ, ਉਸ ਨੂੰ ਜ਼ਿੰਦਗੀ ਥੋੜਾ ਕਹਿੰਦੇ ਹਨ। ਮੈਂ ਦੇਸ ਦੇ ਕਿਸੇ ਕੰਮ ਆ ਸਕਾਂ ਤਾਂ ਇਸ ਤੋਂ ਵੱਡੀ ਮੇਰੇ ਲਈ ਹੋਰ ਕਿਹੜੀ ਗੱਲ ਹੋ ਸਕਦੀ ਹੈ ? ਜੇ ਮੈਂ ਮਰ ਵੀ ਗਈ ਤਾਂ ਕੋਈ ਫ਼ਿਕਰ ਦੀ ਗੱਲ ਨਹੀਂ।" ਇਸ ਤੋਂ ਬਾਅਦ ਵੀ ਫ਼ੌਜੀਆਂ ਦੀ ਹਿਚਕਿਚਾਹਟ ਵੇਖਦਿਆਂ ਮਾਲੀ ਨੇ ਫਿਰ ਕਿਹਾ, "ਮੇਰੇ ਵਰਗੀਆਂ ਨੂੰ ਰੱਬ ਵੀ ਛੇਤੀ ਨਹੀਂ ਬੁਲਾਉਂਦਾ। ਮੇਰੀ ਫ਼ਿਕਰ ਛੱਡ ਕੇ ਮੁਲਕ ਦੀ ਫ਼ਿਕਰ ਕਰੋ।" ਏਨਾ ਸੁਣਦਿਆਂ ਹੀ ਝੱਟ ਇੱਕ ਟੁਕੜੀ ਮਾਲੀ ਦੇ ਪਿੱਛੇ ਹੋ ਤੁਰੀ।

ਰਾਤ ਪੈ ਚੱਲੀ ਸੀ ਤੇ ਉੱਤੋਂ ਬਰਫ਼ ਵੀ ਪੈਣੀ ਸ਼ੁਰੂ ਹੋ ਗਈ। ਦਸ ਘੰਟੇ ਤਕ ਸਵੇਰ ਤੋਂ ਲਗਾਤਾਰ ਭੁੱਖੀ ਭਾਣੀ ਮਾਲੀ ਤੁਰ ਕੇ ਥੱਕੀ ਨਹੀਂ ਸੀ। ਅੱਗੋਂ ਹੋਰ ਚਾਰ ਘੰਟੇ ਤੁਰ ਕੇ ਮਾਲੀ ਨੇ ਫ਼ੌਜੀਆਂ ਦੀ ਅਗਵਾਈ ਕੀਤੀ ਤੇ ਅਖ਼ੀਰ ਉਸ ਥਾਂ ਪਹੁੰਚਾ ਦਿੱਤਾ।

ਓਥੇ ਉਸ ਸਮੇਂ ਅੱਧ ਰਾਤ 30 ਹੋਰ ਪਾਕਿਸਤਾਨੀ ਫ਼ੌਜੀ ਪਹੁੰਚ ਚੁੱਕੇ ਹੋਏ ਸਨ ਤੇ ਹਥਿਆਰਾਂ ਨਾਲ਼ ਲੈਸ ਵੱਖੋ ਵੱਖ ਥਾਂਵਾਂ ਵੱਲ ਕੂਚ ਕਰਨ ਵਾਲ਼ੇ ਸਨ। ਉਹਨਾਂ ਨੂੰ ਕੈਦ ਵਿੱਚ ਲੈ ਕੇ ਪੁੱਛਗਿੱਛ ਕਰਨ ਬਾਅਦ ਪਤਾ ਲੱਗਿਆ ਕਿ ਘੱਟੋ ਘੱਟ ਛੇ ਹੋਰ ਥਾਂਵਾਂ ਤੋਂ ਪਾਕਿਸਤਾਨੀ ਫ਼ੌਜੀ ਅੰਦਰ ਲੰਘ ਆਏ ਹੋਏ ਸਨ। ਉਹ ਸਾਰੇ ਨਾਲਿਆਂ ਤੇ ਜੰਗਲਾਂ ਰਾਹੀਂ ਵੜ ਰਹੇ ਸਨ। ਦੋਦਾ ਤੇ ਸੌਜੀਆਂ ਰਾਹੀ ਵੜ ਕੇ ਸਭ ਨੇ ਪੁੰਛ ਨੂੰ ਪਿਛਲੇ ਪਾਸਿਓਂ ਘੇਰ ਕੇ ਹੱਲਾ ਬੋਲਣਾ ਸੀ।

ਸਾਰੇ ਬ੍ਰਿਗੇਡ ਨੂੰ ਤੁਰੰਤ ਉਹਨਾਂ ਥਾਂਵਾਂ ਉੱਤੇ ਤੋਰ ਦਿੱਤਾ ਗਿਆ ਤੇ ਸਾਰੇ ਘੁਸਪੈਠੀ ਮਾਰ ਮੁਕਾ ਦਿੱਤੇ ਗਏ। ਇਸ ਦੌਰਾਨ ਮਾਲੀ ਬਾਰੇ ਸਾਰੇ ਭੁੱਲ ਗਏ ਤੇ ਮਾਲੀ ਆਪਣੇ ਘਰ ਅਰਦਾਸਾਂ ਕਰਦੀ ਵਾਪਸ ਮੁੜ ਗਈ ਕਿ ਰੱਬ ਭਾਰਤ ਉੱਤੇ ਖ਼ੈਰ ਕਰੇ।

ਉਸ ਵੇਲੇ ਮਾਲੀ ਵਰਗੀ ਕਮਜ਼ੋਰ ਮੰਨੀ ਗਈ ਔਰਤ ਦੀ ਹਿੰਮਤ ਸਦਕਾ ਭਾਰਤ ਹੱਥੋਂ ਪੁੰਛ ਦਾ ਇਲਾਕਾ ਨਿਕਲ ਕੇ ਪਾਕਿਸਤਾਨ ਵਿੱਚ ਸ਼ਾਮਲ ਹੋਣੋਂ ਬਚ ਗਿਆ। ਇਸ ਤੋਂ ਬਾਅਦ ਬਟਾਲੀਅਨ ਨੇ ਵਧਾਈ ਦਾ ਸਿਹਰਾ ਮਾਲੀ ਨੂੰ ਦਿੱਤਾ। ਉਸੇ ਸਦਕਾ ਮਾਲੀ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤੇ ਜਾਣ ਦੀ ਗੱਲ ਉੱਠੀ। ਫ਼ੌਜੀ ਨਾ ਹੋਣ ਕਾਰਨ ਸੰਨ 1972, 25 ਮਾਰਚ ਨੂੰ ਮਾਲੀ ਨੂੰ 'ਪਦਮ ਸ੍ਰੀ' ਨਾਲ ਸਨਮਾਨਿਤ ਕੀਤਾ ਗਿਆ। ਵੀ.ਵੀ. ਗਿਰੀ ਜੀ ਉਸ ਸਮੇਂ ਭਾਰਤ ਦੇ ਰਾਸ਼ਟਰਪਤੀ ਸਨ। ਮਾਲੀ ਨੂੰ 10,000 ਰੁਪੈ ਦੇ ਨਾਲ ਇੱਕ ਮੈਡਲ ਤੇ ਇੱਕ ਸਰਟੀਫਿਕੇਟ ਦਿੱਤਾ ਗਿਆ।

ਇਸ ਤੋਂ ਬਾਅਦ ਕਦੇ ਮਾਲੀ ਦਾ ਕਿਸੇ ਨੇ ਜ਼ਿਕਰ ਨਹੀਂ

ਕੀਤਾ। ਸੰਨ 1999 ਵਿੱਚ ਜੰਮੂ ਕਸ਼ਮੀਰ ਦੇ ਡੋਡਾ ਜ਼ਿਲ੍ਹੇ ਦੇ ਬਹੁਤ ਹੀ ਔਖੇ ਰਾਹ ਰਾਹੀਂ ਪਹੁੰਚਣ ਵਾਲ਼ੀ ਥਾਂ ਗੰਡੋਹ ਤੋਂ ਪੁੰਛ ਜ਼ਿਲ੍ਹੇ ਦੇ ਸੁਰਨਕੋਟ ਵਿਖੇ ਕਰਨਲ ਲਲਿਤ ਚਮੋਲਾ ਦੀ ਬਦਲੀ ਹੋਈ। ਇਹ ਥਾਂ ਪਾਕਿਸਤਾਨੋਂ ਆਏ ਅੱਤਵਾਦੀਆਂ ਦਾ ਡੇਰਾ ਬਣ ਚੁੱਕੀ ਹੋਈ ਸੀ। ਇੱਥੇ ਉਹਨਾਂ ਕਈ ਕੈਂਪ ਬਣਾ ਲਏ ਹੋਏ ਸਨ। ਪੀਰ ਪੰਜਾਲ ਦੀਆਂ ਪਹਾੜੀਆਂ ਰਾਹੀਂ ਪੁੰਛ ਤੋਂ ਕਸ਼ਮੀਰ ਜਾਣ ਦੀਆਂ ਗਲੀਆਂ ਅਤੇ ਮੰਡੀ, ਲੋਰਾਂ, ਤੱਤਾਕੁਟੀ ਤੋਂ ਹਿਲਕਾਕਾ ਤਕ ਚੁਫੇਰੇ ਦੁਸ਼ਮਣਾਂ ਵੱਲੋਂ ਤੱਗੜਾ ਖ਼ਤਰਾ ਸੀ। ਇਹਨਾਂ ਰਾਹਾਂ ਨੂੰ ਚੰਗੀ ਤਰ੍ਹਾਂ ਪਛਾਨਣ ਦੀ ਲੋੜ ਸੀ। ਇਸੇ ਲਈ ਕਰਨਲ ਲਲਿਤ ਚਮੋਲਾ ਨੇ ਓਥੋਂ ਦੇ ਲੋਕਾਂ ਦੀ ਮਦਦ ਲਈ।

ਲਲਿਤ ਚਮੋਲਾ ਨੂੰ ਪਤਾ ਸੀ ਕਿ ਓਥੋਂ ਦੇ ਲੋਕਾਂ ਦੇ ਮਨਾਂ ਵਿੱਚ ਪਹਿਲਾਂ ਡਿਊਟੀ ਕਰ ਚੁੱਕੇ ਮੇਜਰ ਰਣਜੀਤ ਸਿੰਘ ਦੀ ਕਿੰਨੀ ਇੱਜ਼ਤ ਸੀ ਜਿਨ੍ਹਾਂ ਦੇ ਦ੍ਰਿੜ੍ਹ ਇਰਾਦੇ ਅਤੇ ਬਹਾਦਰੀ ਸਦਕਾ ਹੀ ਹਾਜੀਪੁਰ ਪਾਸ ਉੱਤੇ ਕਬਜ਼ਾ ਹੋ ਸਕਿਆ ਸੀ, ਜਿਸ ਸਦਕਾ ਪਾਕਿਸਤਾਨੀ ਫ਼ੌਜ ਦਾ ਰਾਹ ਬੰਦ ਹੋਇਆ ਸੀ। ਇਸੇ ਲਈ ਲਲਿਤ ਚਮੋਲਾ ਜੀ ਦਾ ਕੰਮ ਆਸਾਨ ਹੋ ਗਿਆ ਸੀ। ਲੋਕਾਂ ਨੇ ਵੱਧ ਚੜ੍ਹ ਕੇ ਉਹਨਾਂ ਦੀ ਮਦਦ ਕੀਤੀ ਅਤੇ ਸਾਰੇ ਓਥੋਂ ਦੇ ਲੁਕੇ ਰਾਹਾਂ ਬਾਰੇ ਜਾਣਕਾਰੀ ਦਿੱਤੀ।

ਇੰਝ ਹੀ ਪਿੰਡਾਂ ਵਿੱਚ ਘੁੰਮਦਿਆਂ ਇੱਕ ਦਿਨ ਅਰਾਈ ਦੇ ਪਿੰਡ ਵੱਲ ਲਲਿਤ ਨੇ ਮੂੰਹ ਕੀਤਾ। ਓਥੇ ਇੱਕ ਢੱਠਾ ਹੋਇਆ ਘਰ ਸੀ ਜਿਸ ਬਾਰੇ ਦੱਸਿਆ ਗਿਆ ਕਿ ਓਥੇ ਇੱਕ 78 ਕੁ ਸਾਲਾਂ ਦੀ ਬਜ਼ੁਰਗ ਔਰਤ ਇਕੱਲੀ ਰਹਿੰਦੀ ਹੈ। ਜਦੋਂ ਲਲਿਤ ਨੇ ਅੱਧ ਟੁੱਟਿਆ ਦਰਵਾਜ਼ਾ ਖੜਕਾਇਆ ਤਾਂ ਅੰਦਰੋਂ ਇੱਕ ਬਜ਼ੁਰਗ ਔਰਤ ਨੇ ਅਵਾਜ਼ ਦਿੱਤੀ 'ਲੰਘ ਆਓ।' ਲਲਿਤ ਨੂੰ ਉਹ ਜ਼ਬਾਨ ਸਮਝ ਨਹੀਂ ਆਈ। ਜਦੋਂ ਨਾਲ਼ ਖੜ੍ਹੇ ਬੰਦੇ ਨੇ ਮਤਲਬ ਦੱਸਿਆ ਤਾਂ ਲਲਿਤ ਅੰਦਰ ਲੰਘ ਗਿਆ।

ਸਾਮ੍ਹਣੇ ਕੰਧ ਉੱਤੇ ਇੱਕ ਪਦਮ ਸ੍ਰੀ ਦਾ ਮੈਡਲ ਤੇ ਸਰਟੀਫਿਕੇਟ ਟੰਗੇ ਹੋਏ ਸਨ ਜੋ ਮਿੱਟੀ ਨਾਲ਼ ਭਰ ਚੁੱਕੇ ਹੋਏ ਸਨ। ਲਲਿਤ ਨੇ ਹੈਰਾਨੀ ਨਾਲ਼ ਉਹ ਪੜ੍ਹਿਆ ਤਾਂ ਉਸ ਉੱਤੇ 'ਮਾਲੀ' ਦਾ ਨਾਂ ਲਿਖਿਆ ਸੀ। ਹੈਰਾਨ ਪ੍ਰੇਸ਼ਾਨ ਹੋ ਚੁਫੇਰੇ ਵੇਖ ਜਦੋਂ ਕੁਝ ਪੁੱਛਣਾ ਚਾਹਿਆ ਤਾਂ ਔਰਤ ਦੀ ਬੋਲੀ ਸਮਝ ਨਾ ਆਵੇ।

ਨਾਲ ਖੜ੍ਹੇ ਬੰਦੇ ਨੇ ਲਲਿਤ ਨੂੰ ਸਾਰੀ ਕਹਾਣੀ ਦੱਸੀ ਕਿ ਇਹੀ ਉਹ ਮਾਲੀ ਹੈ ਜਿਸ ਸਦਕਾ 1971 ਦੀ ਜੰਗ ਜਿੱਤੀ ਜਾ ਸਕੀ ਸੀ। ਏਨੀ ਦੇਰ ਨੂੰ ਉਸ ਦਾ ਗੋਦ ਲਿਆ ਪੁੱਤਰ [ਬਸ਼ੀਰ] ਮੁਹੰਮਦ ਆਜ਼ਮ ਪਹੁੰਚ ਗਿਆ। ਮਾਲੀ ਘਰੋਂ ਬਾਹਰ ਨਿਕਲਣ ਨੂੰ ਤਿਆਰ ਹੀ ਨਹੀਂ ਸੀ। 70 ਕੁ ਸਾਲ ਦੀ ਉਮਰ ਟੱਪ ਚੁੱਕੀ ਮਾਲੀ ਦੀ ਕੰਬਦੀ ਦੇਹ ਵੇਖ ਕੇ ਲਲਿਤ ਨੂੰ ਯਕੀਨ ਹੀ ਨਹੀਂ ਹੋ ਰਿਹਾ ਸੀ ਕਿ ਇਹ ਔਰਤ ਆਪਣੀ ਜਾਨ ਦੀ ਪ੍ਰਵਾਹ ਕੀਤੇ ਬਗੈਰ ਗੋਡਿਆਂ ਤਕ ਬਰਫ਼ ਵਿੱਚ ਧਸ ਕੇ ਕਈ ਘੰਟੇ ਆਪਣੇ ਮੁਲਕ ਨੂੰ ਬਚਾਉਣ ਲਈ ਭੁੱਖੀ ਭਾਣੀ ਪਹਾੜੀ ਚੋਟੀਆਂ ਉੱਤੇ ਤੁਰਦੀ ਰਹੀ ਸੀ।

ਮੁਹੰਮਦ ਆਜ਼ਮ ਨੇ ਦੱਸਿਆ ਕਿ ਜਦੋਂ ਮਾਲੀ ਇਨਾਮ ਲੈਣ ਦਿੱਲੀ ਗਈ ਸੀ ਤਾਂ ਇਹ ਉਸ ਦਾ ਜ਼ਿੰਦਗੀ ਦਾ ਪਹਿਲਾ ਤੇ ਆਖ਼ਰੀ ਗੇੜਾ ਪੁੰਛ ਤੋਂ ਬਾਹਰ ਸੀ। ਉਸ ਲਈ ਉਹ ਦੁਨੀਆਂ ਹੀ ਵੱਖ ਸੀ। ਸਾਰੀ ਉਮਰ 60 ਰੁਪੈ ਮਹੀਨਾ ਦੀ ਪੈਨਸ਼ਨ ਨਾਲ਼ ਗੁਜ਼ਾਰਾ ਕਰਨ ਵਾਲੀ ਮਾਲੀ ਨੂੰ ਕਿਸੇ ਕਿਸਮ ਦੀ ਕੋਈ ਲੋੜ ਹੀ ਨਹੀਂ ਸੀ।

ਲਲਿਤ ਹੈਰਾਨ ਸੀ ਕਿ ਇਹ ਕਿਸ ਕਿਸਮ ਦੀ ਔਰਤ ਸੀ। ਕਰਨਲ ਲਲਿਤ ਚਮੋਲਾ ਨੇ ਉਸੇ ਵੇਲੇ ਓਥੋਂ ਦੇ ਐਮ.ਐਲ.ਏ. ਮੁਹੰਮਦ ਜਾਨ ਨੂੰ ਕਹਿ ਕੇ ਮਾਲੀ ਦੀ ਪੈਨਸ਼ਨ ਵਧਾਈ ਅਤੇ ਥੋੜੀ ਜਿਹੀ ਜ਼ਮੀਨ ਵੀ ਉਸ ਦੇ ਨਾਂ ਲੁਆਈ। ਉਸ ਤੋਂ ਪੰਜ ਕੁ ਸਾਲ ਬਾਅਦ ਮਾਲੀ ਇਸ ਫਾਨੀ ਦੁਨੀਆਂ ਨੂੰ ਅਲਵਿਦਾ ਕਹਿ ਗਈ।

ਉਸ ਦੀ ਜ਼ਿੰਦਗੀ ਆਉਣ ਵਾਲ਼ੀਆਂ ਪੀੜ੍ਹੀਆਂ ਲਈ ਇੱਕ ਮਿਸਾਲ ਹੈ ਕਿ ਅਸਲੋਂ ਕਮਜ਼ੋਰ ਤੇ ਨਕਾਰਾ ਮੰਨੀ ਇਕੱਲੀ ਔਰਤ ਮਾਲੀ ਸਦਕਾ ਭਾਰਤ ਦਾ ਪੁੰਛ ਇਲਾਕਾ ਅੱਜ ਵੀ ਭਾਰਤ ਕੋਲ ਹੈ।

*ਸੰਪਰਕ- 0175-2216783*

## ਤਾਹਿਰਾ ਸਰਾ ਨੂੰ ਪੜ੍ਹ ਕੇ

*—ਲਖਵਿੰਦਰ ਸਿੰਘ ਬਾਜਵਾ*

ਲੱਖਾਂ ਸ਼ਾਇਰ ਭਾਵੇਂ ਲਿਖ ਲਿਖ ਥੱਕੇ ਨੇ,
ਤਾਹਿਰਾ ਤੇਰੀ ਰੀਸ ਕਿਸੇ ਤੋਂ ਨਹੀਂ ਹੋਈ।
ਜਿਹੜੀ ਪੀੜ ਹੰਡਾਈ ਏ ਤੂੰ ਨਾਰੀ ਦੀ,
ਇੰਜ ਮਹਿਸੂਸ ਚੀਸ ਕਿਸੇ ਤੋਂ ਨਹੀਂ ਹੋਈ।
ਤੂੰ ਲਫਜ਼ਾਂ ਦੀ ਜਾਦੂਗਰਨੀ ਏਂ ਸਚਮੁੱਚ,
ਉੰਨੀ ਅੱਗੇ ਬੀਸ ਕਿਸੇ ਤੋਂ ਨਹੀਂ ਹੋਈ।
ਐਸਾ ਹੋਏ ਆਟਾ ਸੂੜਾ ਨਿਕਲੇ ਈ ਨਾ,
ਐਸੀ ਚੱਕੀ ਪੀਸ ਕਿਸੇ ਤੋਂ ਨਹੀਂ ਹੋਈ।
ਜਿਵੇਂ ਯਕੂਤ ਸਵਰਨ ਚ ਏਦਾਂ ਲਫ਼ਜ਼ ਜੜੇਂ,
ਏਨੀ ਗਜ਼ਲ ਰਾਈਸ ਕਿਸੇ ਤੋਂ ਨਹੀਂ ਹੋਈ।
ਝੂਠ ਨਹੀ ਇਹ ਨਾਰੀ ਦੀ ਹੀ ਫਿਤਰਤ ਏ,
ਏਨੀ ਵੱਟ ਕਸੀਸ ਕਿਸੇ ਤੋਂ ਨਹੀਂ ਹੋਈ।
ਦਵੇ ਅਸੀਸ ਬਾਜਵਾ ਤੈਨੂੰ ਏਨੀ ਨੀ,
ਜਿੰਨੀ ਦੇ ਅਸੀਸ ਕਿਸੇ ਤੋਂ ਨਹੀਂ ਹੋਈ।

ਸੰਪਰਕ- 94167-34506



# ਨਾਮਧਾਰੀ ਹਾਕੀ ਟੀਮ ਦੀ ਦਾਸਤਾਨ

*-ਭਜਨ ਸਿੰਘ*

ਚੌਥਾ ਬੈਚ- ਤੀਜੇ ਬੈਚ ਤੋਂ ਮਗਰੋਂ ਨਾਮਧਾਰੀ ਹਾਕੀ ਪ੍ਰਤੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਧਿਆਨ ਘਟ ਗਿਆ। ਤਿੰਨ ਚਾਰ ਸਾਲ ਦੇ ਗੈਪ ਮਗਰੋਂ ਫਿਰ ਦੁਬਾਰਾ ਨਵੇਂ ਬੱਚਿਆਂ ਨੂੰ ਲੈ ਕੇ ਟੀਮ ਬਣਾਉਣ ਦਾ ਖਿਆਲ ਪਣਪਿਆ। ਕਾਰਨ ਬਣਿਆ ਸ੍ਰੀ ਭੈਣੀ ਸਾਹਿਬ ਦੇ ਕੁਝ ਬੱਚੇ, ਜੋ ਹਰ ਰੋਜ਼ ਗਰਾਊਂਡ ਜਾ ਪ੍ਰੈਕਟਿਸ ਕਰਦੇ ਸਨ। ਉਹਨਾਂ ਸੁਰਜੀਤ ਹਾਕੀ ਅਕੈਡਮੀ ਵਿੱਚ ਟਰਾਇਲ ਦਿੱਤੇ। ਤਿੰਨ ਬੱਚੇ ਸਲੈਕਟ ਹੋ ਗਏ, ਅਨਮੋਲਕ ਸਿੰਘ, ਨਿਰੰਜਨ ਸਿੰਘ ਤੇ ਜਗਮੋਹਨ ਸਿੰਘ। ਇਹਨਾਂ ਬੱਚਿਆਂ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਅਸੀਂ ਜਲੰਧਰ ਅਕੈਡਮੀ ਵਿੱਚ ਹਾਕੀ ਸਿੱਖਣ ਲਈ ਚਲੇ ਜਾਈਏ? ਸਤਿਗੁਰੂ ਜੀ ਨੇ ਨਾਂਹ ਕਰ ਦਿੱਤੀ ਤੇ ਹੁਕਮ ਕੀਤਾ- "ਆਪਾਂ ਇੱਥੇ ਈ ਟੀਮ ਬਣਾਂਵਾਂਗੇ।"

ਇਹ ਸੰਨ 1997 ਈ. ਦੀ ਗੱਲ ਹੈ। ਸ੍ਰੀ ਜੀਵਨ ਨਗਰ ਇਲਾਕੇ ਦੇ 30-35 ਮੁੰਡਿਆਂ ਨੂੰ ਇਕੱਠਿਆਂ ਕਰਕੇ ਇੱਕ ਨਵੇਂ ਬੈਚ ਦੀ ਸ਼ੁਰੂਆਤ ਕਰ ਦਿੱਤੀ। ਜੀਵਨ ਨਗਰ ਇਨ੍ਹਾਂ ਬੱਚਿਆਂ ਨੂੰ ਸੀਨੀਅਰ ਰਹਿ ਚੁੱਕੇ ਖਿਡਾਰੀ ਗੁਰਮੇਜ ਸਿੰਘ ਤੇ ਬਲਦੇਵ ਸਿੰਘ ਕੋਚਿੰਗ ਦੇਂਦੇ ਰਹੇ, ਫਿਰ ਕੁਝ ਚਿਰ ਬਾਅਦ ਉਨ੍ਹਾਂ ਵਿੱਚੋਂ 25-30 ਮੁੰਡੇ ਚੁਣ ਕੇ ਸ੍ਰੀ ਭੈਣੀ ਸਾਹਿਬ ਲੈ ਆਂਦੇ ਗਏ। ਇਹਨਾਂ ਨੂੰ ਕੋਚਿੰਗ ਪਹਿਲਾਂ ਸ. ਹੀਰਾ ਸਿੰਘ ਦੇਂਦੇ ਰਹੇ। ਫਿਰ ਸਮੇਂ-ਸਮੇਂ 'ਤੇ ਸ. ਬਲਦੇਵ ਸਿੰਘ ਸ਼ਾਹਬਾਦ, ਸ. ਦੀਦਾਰ ਸਿੰਘ ਓਲੰਪੀਅਨ ਤੇ ਹਰਮਿੰਦਰਪਾਲ ਸਿੰਘ ਕੋਚ ਰਹੇ। ਇਸ ਟੀਮ ਦੀ ਸਾਰੀ ਨਿਗਰਾਨੀ ਦਾ ਕਾਰਜ, ਸਾਰੀਆਂ ਸਹੂਲਤਾਂ ਦਾ ਖਿਆਲ ਠਾਕੁਰ ਉਦੈ ਸਿੰਘ ਜੀ (ਵਰਤਮਾਨ ਸਤਿਗੁਰੂ ਜੀ) ਨੇ ਵਿਸ਼ੇਸ਼ ਧਿਆਨ ਦੇ ਕੇ ਕੀਤਾ। ਗੁਰਚਰਨ ਸਿੰਘ (ਗੋਲੀ) ਇਸ ਟੀਮ ਦੇ ਮੈਨੇਜਰ ਬਣਾਏ ਗਏ। ਠਾਕੁਰ ਜੀ ਇਸ ਟੀਮ ਨੂੰ ਗਰਮੀਆਂ ਦੇ ਦਿਨਾਂ ਦੌਰਾਨ ਬੰਗਲੌਰ ਸੱਦ ਲੈਂਦੇ, ਜਿੱਥੇ ਉਹ ਡੇਢ-ਦੋ ਮਹੀਨਿਆਂ ਦਾ ਕੈਂਪ ਲਾਉਂਦੇ। ਖਿਡਾਰੀਆਂ ਦੀ ਰਿਹਾਇਸ਼, ਖਾਣ-ਪੀਣ ਦਾ ਵਿਸ਼ੇਸ਼ ਪ੍ਰਬੰਧ ਹੁੰਦਾ। ਕਈ ਵਾਰ ਤਾਂ ਠਾਕੁਰ ਜੀ (ਵਰਤਮਾਨ ਸਤਿਗੁਰੂ ਜੀ) ਦੁਪਹਿਰ ਦੇ ਖਾਣੇ ਸਮੇਂ ਖਿਡਾਰੀਆਂ ਦੇ ਨਾਲ ਹੀ ਖਾਣਾ ਖਾਂਦੇ। ਇਹ ਉਨ੍ਹਾਂ ਦਾ ਜਿੱਥੇ ਖਿਡਾਰੀਆਂ ਨੂੰ ਮਿਲ ਰਹੀ ਖੁਰਾਕ ਬਾਰੇ ਰਿਪੋਰਟ ਲੈਣਾ ਹੁੰਦਾ, ਉੱਥੇ ਉਨ੍ਹਾਂ ਦਾ ਗਰੀਬ, ਸਾਧਾਰਨ ਪਰਵਾਰਾਂ ਦੇ ਬੱਚਿਆਂ ਵਿੱਚ ਬੈਠਣਾ ਉਨ੍ਹਾਂ ਦੀ ਸਾਧਾਰਨਤਾ ਤੇ ਨਿਮਰਤਾ ਨੂੰ ਵੀ ਪ੍ਰਗਟ ਕਰਦਾ ਹੈ। ਉਹ ਬੱਚਿਆਂ ਨੂੰ ਖਰੀਦੋ-ਫਰੋਖ਼ਤ ਕਰਨ ਲਈ ਮਾਇਆ ਵੀ ਦੇਂਦੇ। ਜਦੋਂ ਬੱਚੇ ਥੋੜ੍ਹੇ ਵੱਡੇ ਹੋਏ ਤਾਂ ਉਨ੍ਹਾਂ ਦੇ ਮਹੀਨੇ ਦਾ ਖਰਚਾ ਵੀ ਲਾ ਦਿੱਤਾ ਗਿਆ ਕਿ ਇਨ੍ਹਾਂ ਨੂੰ ਆਉਣ-ਜਾਣ, ਖਾਣ-ਪੀਣ ਦੀ ਕੋਈ ਦਿੱਕਤ ਨਾ ਆਵੇ। ਜੇ ਕਿਸੇ ਖਿਡਾਰੀ ਨੇ ਭਾਰਤੀ ਟੀਮ ਨਾਲ ਵਿਦੇਸ਼ ਦੌਰੇ 'ਤੇ ਜਾਣਾ ਹੁੰਦਾ ਤਾਂ ਉਸਦੀ ਮਾਇਕ ਪੱਖੋਂ ਖ਼ਾਸ ਮਦਦ ਕਰਦੇ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਰਹਿੰਦਿਆਂ ਇਸ ਟੀਮ ਲਈ ਵੀ ਸਵੇਰੇ ਆਸਾ ਦੀ ਵਾਰ 'ਚ ਪਹੁੰਚਣਾ ਤੇ ਫਿਰ ਦੁਪਹਿਰੇ ਨਿਤਨੇਮ ਕਰਨਾ ਲਾਜ਼ਮੀ ਹੁੰਦਾ। ਬੱਚਿਆਂ ਦੀ ਪੜ੍ਹਾਈ ਲਈ ਸਕੂਲ ਤੋਂ ਇਲਾਵਾ ਟਿਊਸ਼ਨ ਅਧਿਆਪਕ ਦਾ ਵੀ ਖ਼ਾਸ ਪ੍ਰਬੰਧ ਕੀਤਾ ਗਿਆ। ਇਸ ਟੀਮ ਵਿੱਚ ਖੇਡਣ ਵਾਲੇ ਖਿਡਾਰੀ ਸਨ-

1. ਅਨਮੋਲਕ ਸਿੰਘ
2. ਸ਼ੇਰ ਸਿੰਘ
3. ਗੁਰਚਰਨ ਸਿੰਘ
4. ਅਜਮੇਰ ਸਿੰਘ
5. ਹਰਪਾਲ ਸਿੰਘ
6. ਗੁਰਵਿੰਦਰ ਸਿੰਘ (ਕਾਲਾ)
7. ਦੀਦਾਰ ਸਿੰਘ
8. ਹਰਵਿੰਦਰ ਸਿੰਘ
9. ਸਵਿੰਦਰ ਸਿੰਘ (ਗੋਲਕੀਪਰ)
10. ਗੁਰਪ੍ਰੀਤ ਸਿੰਘ
11. ਸਰਦਾਰ ਸਿੰਘ
12. ਕਰਮਜੀਤ ਸਿੰਘ
13. ਜੋਗਾ ਸਿੰਘ
14. ਜਸਦੇਵ ਸਿੰਘ
15. ਜਤਿੰਦਰਪਾਲ ਸਿੰਘ ਜੇ. ਪੀ.
16. ਹਰਨੇਕ ਸਿੰਘ (ਗੋਲਕੀਪਰ)
17. ਅਵਤਾਰ ਸਿੰਘ
18. ਹਰਜਿੰਦਰ ਸਿੰਘ (ਗੋਲਕੀਪਰ)
19. ਬਚਿੱਤਰ ਸਿੰਘ (ਮੰਡ)

20. ਸੁਖਜਿੰਦਰ ਸਿੰਘ
21. ਜਗਦੀਪ ਸਿੰਘ ਬੱਲੀ

ਪਹਿਲਾਂ-ਪਹਿਲ ਇਹ ਟੀਮ ਬੈਂਗਲੌਰ ਕੈਂਪ ਲਾਉਣ ਜਾਂਦੀ ਹੁੰਦੀ ਸੀ, ਫਿਰ ਉੱਥੇ ਲੀਗ ਹੋਣੀ ਸ਼ੁਰੂ ਹੋ ਗਈ। ਉੱਥੇ ਭਾਰਤ ਦੀਆਂ ਨਾਮਵਰ ਟੀਮਾਂ BPCL, ONGC, Indian Oil, Indian Airlines, PNB Punjab & Sindh Bank, Air India ਆਦਿ ਪਹੁੰਚਦੀਆਂ। ਉਹਨਾਂ ਨਾਲ ਖੇਡ-ਖੇਡ ਇਹ ਟੀਮ ਹੌਲੀ-ਹੌਲੀ ਚੰਗਾ ਖੇਡਣ ਲੱਗ ਪਈ। ਥੋੜ੍ਹੇ ਹੀ ਸਾਲਾਂ ਵਿੱਚ ਇਹ ਟੀਮ ਏਨੀ ਚੰਗੀ ਬਣ ਗਈ ਕਿ ਇਸ ਨੇ ਭਾਰਤ ਦੀਆਂ ਨਾਮਵਰ ਟੀਮਾਂ ਦੇ ਦੰਦ ਖੱਟੇ ਕਰਨੇ ਸ਼ੁਰੂ ਕਰ ਦਿੱਤੇ।

ਨਾਮਧਾਰੀ ਟੀਮ ਏਨਾ ਵਧੀਆ ਰਿਜ਼ਲਟ ਦੇਣ ਲੱਗ ਪਈ ਕਿ ਭਾਰਤ ਵਿੱਚ ਹੋਣ ਵਾਲੇ ਸਾਰੇ ਵੱਡੇ ਟੂਰਨਾਮੈਂਟਾਂ, ਸੁਰਜੀਤ ਹਾਕੀ ਟੂਰਨਾਮੈਂਟ, ਜਵਾਹਰ ਲਾਲ ਨਹਿਰੂ ਟੂਰਨਾਮੈਂਟ, ਕੇ. ਡੀ. ਬਾਬੂ ਟੂਰਨਾਮੈਂਟ, ਬੰਗਲੌਰ ਲੀਗ, ਮਹਾਰਾਜਾ ਰਣਜੀਤ ਸਿੰਘ ਟੂਰਨਾਮੈਂਟ (ਦਿੱਲੀ), ਬੰਬੇ ਗੋਲਡ ਕੱਪ, ਮਾਧੋ ਰਾਉ ਸਿੰਧੀਆ ਗੋਲਡ ਕੱਪ (ਗਵਾਲੀਅਰ), ਸੀਨੀਅਰ ਨੈਸ਼ਨਲ, ਆਦਿ ਵਿੱਚ ਪਹਿਲਾ ਜਾਂ ਦੂਜਾ ਦਰਜਾ ਹਾਸਲ ਕਰਦੀ, ਨਹੀਂ ਤਾਂ ਸੈਮੀਫਾਈਨਲ ਤਾਂ ਜ਼ਰੂਰ ਹੀ ਖੇਡਦੀ। ਨਾਮਧਾਰੀ ਟੀਮ ਦਾ ਨਾਮ ਭਾਰਤ ਦੀਆਂ ਪਹਿਲੀਆਂ ਚਾਰ ਟੀਮਾਂ ਵਿੱਚ ਸ਼ੁਮਾਰ ਹੋ ਗਿਆ। 2004 ਈ. ਵਿੱਚ ਪ੍ਰਸਿੱਧ 'ਜਵਾਹਰ ਲਾਲ ਨਹਿਰੂ ਹਾਕੀ ਟੂਰਨਾਮੈਂਟ' ਵਿੱਚ ਨਾਮਧਾਰੀ ਟੀਮ ਨੂੰ ਸਭ ਤੋਂ ਵਧੀਆ ਉੱਭਰ ਰਹੀ ਟੀਮ (Most Promising team) ਅਤੇ 2006 ਵਿੱਚ ਨਾਮਧਾਰੀ ਟੀਮ ਨੂੰ Penlaty Corner ਤੇ ਸਭ ਤੋਂ ਵੱਧ ਗੋਲ ਕਰਨ ਵਾਲੀ ਟੀਮ ਐਲਾਨਿਆ ਗਿਆ। Stick 2 hockey.com ਵੱਲੋਂ ਹਰ ਸਾਲ ਇੱਕ ਰਸਾਲਾ Hockey Year Book' ਛਪਦਾ ਹੈ, ਉਨ੍ਹਾਂ ਨੇ 2006 ਈ. ਵਿੱਚ ਨਾਮਧਾਰੀ ਟੀਮ ਨੂੰ 'Best team of the year' ਦਾ ਖਿਤਾਬ ਦਿੱਤਾ।

ਸ਼ੇਰ ਸਿੰਘ (ਅੱਜ ਕੱਲ੍ਹ ਸਪੋਟਰਸ ਇੰਚਾਰਜ, ਸ੍ਰੀ ਭੈਣੀ ਸਾਹਿਬ) ਦੱਸਦੇ ਹਨ ਕਿ ਸੰਨ 2003 ਈ. ਨੂੰ ਰਾਏਪੁਰ (ਛੱਤੀਸਗੜ੍ਹ) ਜੂਨੀਅਰ ਨੈਸ਼ਨਲ ਵਿੱਚ ਨਾਮਧਾਰੀ ਟੀਮ ਬਹੁਤ ਵਧੀਆ ਖੇਡ ਰਹੀ ਸੀ। ਕੁਆਰਟਰ ਫਾਈਨਲ ਮੈਚ ਨਾਮਧਾਰੀ ਇਲੈਵਨ ਤੇ ਪੰਜਾਬ ਐਂਡ ਸਿੰਧ ਬੈਂਕ ਦਰਮਿਆਨ ਹੋਇਆ। ਨਾਮਧਾਰੀ ਟੀਮ 2-0 ਨਾਲ ਜਿੱਤ ਰਹੀ ਸੀ ਪਰ ਆਖਰੀ ਮਿੰਟਾਂ ਵਿੱਚ ਦੋਵੇਂ ਗੋਲ ਉੱਤਰ ਗਏ। ਗੋਲਡਨ ਗੋਲ ਦੇ ਸਮੇਂ ਗੋਲ ਕਰਕੇ ਪੰਜਾਬ ਐਂਡ ਸਿੰਧ ਬੈਂਕ ਦੀ ਟੀਮ ਨਾਮਧਾਰੀ ਟੀਮ ਨੂੰ ਜਿੱਤ ਗਈ। ਨਾਮਧਾਰੀ ਟੀਮ ਚੰਗਾ ਖੇਡ ਕੇ ਵੀ ਹਾਰ ਗਈ ਸੀ। ਟੀਮ ਉਸੇ ਹੀ ਦਿਨ ਟਰੇਨ 'ਤੇ ਸਵਾਰ ਹੋ ਵਾਪਸ ਆ ਗਈ। ਮਗਰੋਂ ਟੂਰਨਾਮੈਂਟ ਕਮੇਟੀ ਨੇ ਨਾਮਧਾਰੀ ਟੀਮ ਲਈ ਪੰਜਾਬ ਐਂਡ ਸਿੰਧ ਬੈਂਕ ਦੀ ਟੀਮ ਦੇ ਹੱਥ, ਪਹਿਲੇ ਮੈਚਾਂ ਵਿਚਲੀ ਖੇਡ ਨੂੰ ਮੱਦੇ ਨਜ਼ਰ ਰੱਖਦਿਆਂ ਹੋਇਆਂ 'ਫੇਅਰ ਪਲੇ ਟਰਾਫੀ' ਦੇ ਨਾਲ 10000/- ਰੁਪਏ ਇਨਾਮ ਵਜੋਂ ਭੇਜੇ ਕਿ ਖੇਡ ਦੇ ਮੈਦਾਨ ਵਿੱਚ ਜਿੱਤ-ਹਾਰ ਤਾਂ ਬਣੀ ਹੋਈ ਹੈ, ਪਰ ਜਿਸ ਤਰ੍ਹਾਂ ਦੀ ਸਾਫ਼ ਸੁਥਰੀ ਕਲਾਤਮਕ ਹਾਕੀ ਨਾਮਧਾਰੀ ਟੀਮ ਖੇਡੀ ਹੈ, ਉਸਨੇ ਸਾਡੇ ਦਰਸ਼ਕਾਂ ਦੇ ਮਨ ਖੁਸ਼ ਕੀਤੇ ਹਨ।

ਨਾਮਧਾਰੀ ਟੀਮ ਜਦੋਂ ਮੈਦਾਨ ਵਿੱਚ ਖੇਡਣ ਵਾਸਤੇ ਉੱਤਰਦੀ ਤਾਂ ਉਹ ਬਹੁਤ ਹੌਂਸਲੇ ਤੇ ਸਪਿਰਟ ਨਾਲ ਦਾਖਿਲ ਹੁੰਦੀ। ਫਿਰ ਖੇਡਦੀ ਵੀ ਉਸੇ ਸਪਿਰਟ ਨਾਲ। ਬਾਕੀ ਮਹਿਕਮਿਆਂ ਦੀਆਂ ਟੀਮਾਂ ਦੇ ਖਿਡਾਰੀ ਤਾਂ ਪੈਸਿਆਂ ਲਈ ਖੇਡ ਰਹੇ ਹੁੰਦੇ, ਪਰ ਨਾਮਧਾਰੀ ਟੀਮ ਪੰਥ ਦੀ ਸ਼ਾਨ ਤੇ ਸਿੱਖੀ ਦੇ ਮਾਣ ਨੂੰ ਬਰਕਰਾਰ ਰੱਖਣ ਲਈ ਖੇਡ ਦੇ ਮੈਦਾਨ ਵਿੱਚ ਜੂਝਦੀ। ਇਹ ਖਿਡਾਰੀ ਮਾੜੀ ਮੋਟੀ ਸੱਟ ਦੀ ਤਾਂ ਉੱਕਾ ਹੀ ਪ੍ਰਵਾਹ ਨਾ ਕਰਦੇ। ਇੱਕ ਵਾਰ ਕਰੀਮ ਨਗਰ ਨੈਸ਼ਨਲ ਵਿੱਚ ਕੇਰੀ ਵਾਲੇ ਮੈਦਾਨ ਵਿੱਚ ਖੇਡਦਿਆਂ, ਹੱਥ ਥੱਲੇ ਰਗੜੇ ਜਾਣ ਕਰਕੇ, ਉਨ੍ਹਾਂ 'ਤੇ ਜ਼ਖਮ ਹੋ ਗਏ। ਹੱਥਾਂ ਵਿੱਚੋਂ ਖ਼ੂਨ ਨਿਕਲਣ ਲੱਗ ਪਿਆ। ਖੇਡ ਦੇ ਰੂਲ ਮੁਤਾਬਿਕ ਜਦੋਂ ਖਿਡਾਰੀ ਦੇ ਕਿਸੇ ਵੀ ਅੰਗ 'ਚੋਂ ਖ਼ੂਨ ਨਿਕਲ ਰਿਹਾ ਹੋਵੇ ਤਾਂ ਉਹ ਖੇਡ ਨਹੀਂ ਸਕਦਾ। ਨਾਮਧਾਰੀ ਮੁੰਡੇ ਖ਼ੂਨ ਵਾਲੇ ਹੱਥ ਆਪਣੀਆਂ ਸ਼ਰਟਾਂ ਨਾਲ ਪੂੰਝ, ਉਸੇ ਹੀ ਜੋਸ਼ ਨਾਲ ਹਾਕੀ ਖੇਡ ਰਹੇ ਸਨ। ਟੂਰਨਾਮੈਂਟ ਕਮੇਟੀ ਨੇ ਮੈਚ ਰੋਕ ਕੇ ਜਿਨ੍ਹਾਂ ਖਿਡਾਰੀਆਂ ਦੇ ਹੱਥਾਂ 'ਚੋਂ ਖ਼ੂਨ ਆ ਰਿਹਾ ਸੀ, ਉਨ੍ਹਾਂ ਨੂੰ ਬਾਹਰ ਜਾਣ ਲਈ ਆਖਿਆ। ਪਰ ਨਾਮਧਾਰੀ ਖਿਡਾਰੀ ਉਸ ਖ਼ੂਨ ਦੇ ਨਿਕਲਣ ਨੂੰ 'ਮਾੜਾ ਮੋਟਾ ਆਉਂਦਾ ਖ਼ੂਨ' ਕਹਿ ਕੇ ਖੇਡਣ ਦੀ ਆਗਿਆ ਮੰਗ ਰਹੇ ਸਨ। ਟੂਰਨਾਮੈਂਟ ਕਮੇਟੀ ਨੇ ਇਸ ਸ਼ਰਤ 'ਤੇ ਖੇਡਣ ਦੀ ਆਗਿਆ ਦਿੱਤੀ ਕਿ ਸਾਨੂੰ ਪਹਿਲਾਂ ਲਿਖ ਕੇ ਦਿਓ ਕਿ ਤੁਸੀਂ ਆਪਣੀ ਜ਼ਿੰਮੇਵਾਰੀ ਨਾਲ ਖੇਡ ਰਹੇ ਹੋ। ਨਾਮਧਾਰੀ ਖਿਡਾਰੀਆਂ ਨੇ ਝੱਟ ਲਿਖ ਦਿੱਤਾ ਤੇ ਕਮੇਟੀ ਨੂੰ ਨਿਸ਼ਚਿੰਤ ਕਰ ਦਿੱਤਾ। ਨਾਮਧਾਰੀ ਖਿਡਾਰੀ ਖੇਡ ਦੇ ਮੈਦਾਨ ਵਿੱਚ ਸੱਟਾਂ ਦੀ ਪ੍ਰਵਾਹ ਨਾ ਕਰਦੇ ਹੋਏ ਮੈਚ ਦੇ ਆਖਰੀ ਸਮੇਂ ਤੱਕ ਜ਼ੋਰ ਲਾ ਕੇ ਖੇਡਦੇ ਸਨ।

ਸੰਨ 2006 ਈ. ਦੀ ਗੱਲ ਹੈ ਪ੍ਰੀਮੀਅਰ ਹਾਕੀ ਲੀਗ ਵਿੱਚ 'ਬੈਂਗਲੌਰ ਲਾਇਨਜ਼' ਤੇ 'ਸ਼ੇਰੇ ਜਲੰਧਰ' ਸਾਰੀ ਲੀਗ ਵਿੱਚੋਂ ਜੇਤੂ ਰਹਿ ਕੇ ਫਾਈਨਲ ਮੈਚ ਵਿੱਚ ਪਹੁੰਚ ਗਈਆਂ। ਲੀਗ ਕਮੇਟੀ ਦੇ ਰੂਲ ਮੁਤਾਬਿਕ ਫਾਈਨਲ ਤਿੰਨ ਮੈਚ ਹੋਣੇ ਸਨ, ਜਿਹੜੀ ਟੀਮ ਦੋ ਮੈਚ ਜਿੱਤ ਜਾਂਦੀ, ਉਹ ਜੇਤੂ ਘੋਸ਼ਿਤ ਹੋਣੀ ਸੀ। ਪਹਿਲਾ ਮੈਚ 'ਸ਼ੇਰੇ ਜਲੰਧਰ' ਦੀ ਟੀਮ 'ਬੈਂਗਲੌਰ ਲਾਇਨਜ਼' ਕੋਲੋਂ ਹਾਰ ਗਈ ਸੀ। ਬੰਗਲੌਰ ਦੀ ਟੀਮ ਵਿੱਚ ਦੱਖਣੀ ਭਾਰਤ ਦੇ ਨਾਮੀ ਖਿਡਾਰੀ ਲੇਨ ਅੱਪਾ, ਅਰਜੁਨ ਹਲੱਪਾ, ਪ੍ਰਬੋਧ ਤਿਰਕੀ, ਸੰਦੀਪ ਮਾਈਕਲ, ਵੀ. ਐਸ. ਵਿਨੇ, ਤੁਸ਼ਾਰ ਖਾਂਡੇਕਰ ਆਦਿ ਖੇਡ ਰਹੇ ਸਨ। ਪੰਜਾਬ ਦੀ

ਟੀਮ ਵਿੱਚ ਗਗਨਜੀਤ, ਪ੍ਰਭਜੋਤ, ਕੰਵਲਜੀਤ, ਜੁਗਰਾਜ, ਹਰਪਾਲ ਆਦਿ ਸਨ। ਜਦੋਂ ਪੰਜਾਬ ਦੀ ਟੀਮ ਦੇ ਮੈਚ ਤੋਂ ਪਹਿਲਾਂ ਮੀਟਿੰਗ ਹੋ ਰਹੀ ਸੀ ਤਾਂ ਸਾਰੇ ਸਲਾਹ ਕਰ ਰਹੇ ਸਨ ਕਿਉਂਕਿ ਅੱਜ ਦਾ ਮੈਚ ਪੰਜਾਬ ਦੀ ਟੀਮ ਲਈ ਜਿੱਤਣਾ ਬਹੁਤ ਜ਼ਰੂਰੀ ਸੀ। ਸਾਰੇ ਖਿਡਾਰੀ ਆਪਣੇ-ਆਪਣੇ ਤਜ਼ਰਬੇ ਅਨੁਸਰ ਸਲਾਹ ਦੇਣ ਲੱਗੇ। ਕੋਈ ਫਾਰਵਰਡ ਲਾਈਨ ਨੂੰ ਮਜ਼ਬੂਤ ਕਰਨ ਲਈ ਕਹਿ ਰਿਹਾ ਸੀ, ਕੋਈ ਡੀ ਵਿੱਚ ਜਾ ਕੇ ਪਨਾਲਟੀ ਕਾਰਨਰ ਬਣਾਉਣ ਨੂੰ ਕਹਿ ਰਿਹਾ ਸੀ, ਏਨੇ ਨੂੰ ਖਿਡਾਰੀ ਪ੍ਰਭਦੀਪ ਨੇ ਉੱਠ ਕੇ ਸਲਾਹ ਦਿੱਤੀ ਜੋ ਟੀਮ ਦੀ ਮੱਧ ਪੰਕਤੀ ਦਾ ਮੁੱਖ ਖਿਡਾਰੀ ਸੀ ਕਿ ਜੇ ਅਸੀਂ ਅੱਜ ਦਾ ਮੈਚ ਇਸ ਸਪਿਰਟ ਨਾਲ ਖੇਡੀਏ, ਜਿਸ ਸਪਿਰਟ ਨਾਲ ਨਾਮਧਾਰੀ ਟੀਮ ਖੇਡਦੀ ਹੈ ਤਾਂ ਸਾਡੀ ਟੀਮ ਦੀ ਹਾਰ ਨਹੀਂ ਹੋ ਸਕਦੀ। ਗੱਲ ਕੀ, ਭਾਰਤ ਦੀਆਂ ਸਾਰੀਆਂ ਟੀਮਾਂ ਨਾਮਧਾਰੀ ਟੀਮ ਦੇ ਖੇਡਣ ਦੀ ਸਪਿਰਟ ਦੀ ਦਾਦ ਦੇਂਦੀਆਂ ਹਨ।

ਸਰਬ ਭਾਰਤੀ ਗੁਰਮੀਤ ਹਾਕੀ ਟੂਰਨਾਮੈਂਟ ਚੰਡੀਗੜ੍ਹ 2004 ਈ. ਦੀ ਗੱਲ ਹੈ। ਨਾਮਧਾਰੀ ਹਾਕੀ ਟੀਮ ਦਾ ਮੈਚ ਪੰਜਾਬ ਪੁਲਿਸ ਨਾਲ ਸੀ। ਪੰਜਾਬ ਪੁਲਿਸ ਦੇ ਖਿਡਾਰੀ ਕਰੜੇ ਤੇ ਲੜਾਕੇ ਵਤੀਰੇ ਲਈ ਮਸ਼ਹੂਰ ਸਨ। ਨਾਮਧਾਰੀ ਹਾਕੀ ਟੀਮ ਕਿਸਾਨ ਭਵਨ ਵਿੱਚ ਠਹਿਰੀ ਹੋਈ ਸੀ। ਠਾਕੁਰ ਉਦੈ ਸਿੰਘ ਜੀ, ਜੋ ਉਸ ਸਮੇਂ ਟੀਮ ਦੇ ਮੁੱਖ ਪ੍ਰਬੰਧਕ ਸਨ, ਨੇ ਫੋਨ ਕਰਕੇ ਕਿਹਾ- "ਪੰਜਾਬ ਪੁਲਿਸ ਦੀ ਟੀਮ ਤੁਹਾਨੂੰ ਡਰਾ ਕੇ ਜਾਂ ਲੜ ਕੇ ਜਿੱਤਣ ਦੀ ਕੋਸ਼ਿਸ਼ ਕਰੇਗੀ। ਤੁਸੀਂ ਕਿਸੇ ਤਰ੍ਹਾਂ ਵੀ ਘਬਰਾਉਣਾ ਨਹੀਂ, ਡਰਨਾ ਨਹੀਂ। ਉਹਨਾਂ ਦੇ ਧੱਕੇ-ਮੁੱਕੇ ਦਾ ਜਵਾਬ ਉਥੇ ਹੀ ਦੇ ਦੇਣਾ। ਕੋਈ ਗੱਲ ਹੋਈ ਤਾਂ ਅਸੀਂ ਮਗਰ ਹਾਂ ਤੁਹਾਡੇ।" ਉਹਨਾਂ ਦਾ ਮਕਸਦ ਸੀ ਕਿ ਪੰਜਾਬ ਪੁਲਿਸ ਦੇ ਖਿਡਾਰੀ ਉਮਰ ਵਿੱਚ ਵੀ ਵੱਡੇ ਹਨ, ਉਨ੍ਹਾਂ ਦਾ ਖੇਡਣ ਦਾ ਤਜ਼ਰਬਾ ਵੀ ਜ਼ਿਆਦਾ ਹੈ, ਕਿਤੇ ਸਾਡੇ ਖਿਡਾਰੀ ਡਰ ਕੇ ਆਪਣੀ ਖੇਡ ਹੀ ਨਾ ਖੇਡਣ। ਉਹ ਖਿਡਾਰੀਆਂ ਨੂੰ ਮੈਦਾਨ ਵਿੱਚ ਹੌਂਸਲਾ ਰੱਖ ਕੇ ਖੇਡਣ ਲਈ ਸਾਕਾਰਾਤਮਕ ਕਰ ਰਹੇ ਸਨ।

ਨਾਮਧਾਰੀ ਟੀਮ ਹੌਂਸਲੇ ਤੇ ਸਪਿਰਟ ਨਾਲ ਖੇਡਣ ਦੇ ਨਾਲ-ਨਾਲ ਫਿੱਟਨੈਸ ਕਰਕੇ ਵੀ ਜਾਣੀ ਜਾਂਦੀ ਸੀ। ਇੱਕ ਵਾਰ ਹੈਦਰਾਬਾਦ ਸੀਨੀਅਰ ਨੈਸ਼ਨਲ ਦੇ ਮੈਚ ਦੌਰਾਨ ਨਾਮਧਾਰੀ ਟੀਮ ਆਰਮੀ ਇਲੈਵਨ ਨਾਲ ਖੇਡ ਰਹੀ ਸੀ। ਆਰਮੀ ਇਲੈਵਨ ਦੀ ਟੀਮ ਹਾਕੀ ਜਗਤ ਵਿੱਚ ਬਹੁਤ ਫਿੱਟ ਟੀਮ ਮੰਨੀ ਜਾਂਦੀ ਹੈ ਕਿਉਂਕਿ ਇਹ ਫੌਜੀਆਂ ਦੇ ਸਖ਼ਤ ਤੇ ਕਰੜੇ ਅਸੂਲਾਂ ਦਾ ਸਿੱਟਾ ਹੈ। ਨਾਮਧਾਰੀ ਇਲੈਵਨ ਤੇ ਆਰਮੀ ਇਲੈਵਨ ਦਾ ਮੈਚ ਜਿੱਥੇ ਬਾਹਰ ਬੈਠੇ ਦਰਸ਼ਕ ਵੇਖ ਰਹੇ ਸਨ, ਉੱਥੇ ਬਾਅਦ ਵਿੱਚ ਖੇਡਣ ਵਾਲੀਆਂ ਹੋਰ ਟੀਮਾਂ ਵੀ ਵੇਖ ਰਹੀਆਂ ਸਨ। ਮੈਚ ਦੀ ਸਮਾਪਤੀ ਤੋਂ ਬਾਅਦ ਪੰਜਾਬ ਦੀ ਟੀਮ ਨੇ ਨਾਮਧਾਰੀ ਟੀਮ ਦੀ ਪ੍ਰਸੰਸਾ ਕਰਦਿਆਂ ਕਿਹਾ ਕਿ ਆਰਮੀ ਇਲੈਵਨ ਦੀ ਟੀਮ ਭਾਵੇਂ ਬਹੁਤ ਫਿੱਟ ਹੈ, ਉਹ ਖਿਡਾਰੀ ਸਾਰਾ ਮੈਚ ਹੀ ਭੱਜਦੇ ਰਹਿੰਦੇ ਹਨ, ਥੱਕਦੇ ਨਹੀਂ ਪਰ ਅੱਜ ਤੁਸਾਂ ਉਨ੍ਹਾਂ ਨੂੰ ਵੀ ਖਲ੍ਹਿਆਰ ਦਿੱਤਾ।

ਇੱਕ ਵਾਰ ਨਾਮਧਾਰੀ ਟੀਮ ਦਿੱਲੀ ਵਿਖੇ 'ਲਾਲ ਬਹਾਦਰ ਸ਼ਾਸ਼ਤਰੀ ਟੂਰਨਾਮੈਂਟ' ਖੇਡ ਰਹੀ ਸੀ। ਹਾਲਾਤ ਏਦਾਂ ਦੇ ਬਣ ਗਏ ਕਿ ਪੂਲ ਦਾ ਆਖਰੀ ਮੈਚ ਨਾਮਧਾਰੀ ਇਲੈਵਨ ਦਾ ਬੀ. ਐਸ. ਐਫ. ਨਾਲ ਸੀ। ਬੀ. ਐਸ. ਐਫ. ਦੀ ਟੀਮ ਭਾਵੇਂ ਜਿੱਤਦੀ, ਭਾਵੇਂ ਹਾਰਦੀ ਉਹ ਟੂਰਨਾਮੈਂਟ ਤੋਂ ਬਾਹਰ ਹੋ ਚੁੱਕੀ ਸੀ। ਨਾਮਧਾਰੀ ਟੀਮ ਨੂੰ 5-0 ਨਾਲ ਜਿੱਤ ਚਾਹੀਦੀ ਸੀ, ਤਾਂ ਉਹ ਸੈਮੀਫਾਈਨਲ ਲਈ ਕੁਆਲੀਫਾਈ ਹੋ ਸਕਦੀ ਸੀ। ਨਾਮਧਾਰੀ ਟੀਮ ਦੇ ਕੋਚਾਂ ਨੇ ਬੀ. ਐਸ. ਐਫ. ਵਾਲੇ ਮੈਨੇਜਰ ਤੇ ਕੋਚ ਨਾਲ ਗੱਲ ਕੀਤੀ ਕਿ ਤੁਹਾਡਾ ਤੇ ਕੁਝ ਬਣਨਾ ਨਹੀਂ, ਤੁਸੀਂ ਸਾਨੂੰ 5-0 ਗੋਲਾਂ ਨਾਲ ਜਿੱਤ ਲੈਣ ਦਿਓ। ਬੀ. ਐਸ. ਐਫ. ਵਾਲਿਆਂ ਜਵਾਬ ਦੇ ਦਿੱਤਾ ਕਿ ਅਸੀਂ ਵੀ ਮਹਿਕਮੇ ਨੂੰ ਰਿਪੋਰਟ ਕਰਨੀ ਹੁੰਦੀ ਹੈ, ਏਨੇ ਗੋਲ ਅਸੀਂ ਨਹੀਂ ਕਰਵਾ ਸਕਦੇ। ਨਾਮਧਾਰੀ ਟੀਮ ਦੇ ਕੋਚਾਂ ਨੇ ਖਿਡਾਰੀਆਂ ਨੂੰ ਜੀਅ ਜਾਨ ਲਾ ਕੇ ਖੇਡਣ ਲਈ ਪ੍ਰੇਰਿਆ। ਨਾਮਧਾਰੀ ਖਿਡਾਰੀਆਂ ਨੇ ਐਸੀ ਜੁਝਾਰੂ ਖੇਡ ਦਾ ਪ੍ਰਦਰਸ਼ਨ ਕੀਤਾ ਕਿ 50ਵੇਂ ਮਿੰਟ ਤੱਕ 7-1 ਸਕੋਰ ਹੋ ਗਿਆ। ਹੁਣ ਬੀ. ਐਸ. ਐਫ. ਦੇ ਕੋਚ ਤੇ ਖਿਡਾਰੀ ਕਹਿੰਦੇ ਫਿਰਨ- "ਬਾਬਿਓ ਬੱਸ ਕਰੋ। ਅਸੀਂ ਮਹਿਕਮੇ ਨੂੰ ਰਿਪੋਰਟ ਵੀ ਕਰਨੀ ਏ।" ਨਾਮਧਾਰੀ ਕਹਿਣ- "ਤੁਹਾਨੂੰ ਪਹਿਲਾਂ ਕਿਹਾ ਸੀ, ਸਿਰਫ਼ ਪੰਜ ਗੋਲ ਕਰਵਾ ਲਉ, ਤੁਸੀਂ ਨਹੀਂ ਮੰਨੇ, ਹੁਣ ਤਾਂ ਏਦਾਂ ਹੀ ਚੱਲੂਗਾ।" ਅਖੀਰ ਬੀ. ਐਸ. ਐਫ. ਦੇ ਪ੍ਰਬੰਧਕਾਂ ਨੇ ਟੂਰਨਾਮੈਂਟ ਕਮੇਟੀ ਨੂੰ ਬੇਨਤੀ ਕਰਕੇ ਕੁਝ ਮਿੰਟ ਪਹਿਲਾਂ ਹੀ ਹਾਰ ਮੰਨ, ਮੈਚ ਬੰਦ ਕਰਵਾ ਦਿੱਤਾ।

ਅਨਮੋਲਕ ਸਿੰਘ ਦੱਸਦੇ ਹਨ ਕਿ ਇੱਕ ਵਾਰ 'ਨਹਿਰੂ ਹਾਕੀ ਟੂਰਨਾਮੈਂਟ' (ਦਿੱਲੀ) ਦੌਰਾਨ ਨਾਮਧਾਰੀ ਇਲੈਵਨ ਦਾ ਮੈਚ ਇੰਡੀਅਨ ਏਅਰ ਲਾਈਨਜ਼ ਨਾਲ ਸੀ। ਇੰਡੀਅਨ ਏਅਰ ਲਾਈਨਜ਼ ਦੀ ਟੀਮ ਵਿੱਚ 6-7 ਅੰਤਰ ਰਾਸ਼ਟਰੀ ਖਿਡਾਰੀ ਖੇਡ ਰਹੇ ਸਨ। ਜਿਨ੍ਹਾਂ ਵਿੱਚੋਂ ਅਰਜਨ ਹਲੱਪਾ, ਲੇਨ ਅੱਪਾ, ਧਨਰਾਜ ਪਿੱਲੇ, ਬਿਮਨ ਲਾਕੜਾ, ਸੁਮੀਰ ਦਾਦ, ਦਲੀਪ ਤਿਰਕੀ, ਐਡਰਿਫ ਡਿਸੂਜ਼ਾ ਆਦਿ। ਇਹ ਮੈਚ ਤਾਂ ਭਾਵੇਂ 4-4 'ਤੇ ਬਰਾਬਰ ਰਹਿ ਗਿਆ। ਉੱਥੇ ਮੌਜੂਦ ਸਾਰੇ ਦਰਸ਼ਕਾਂ ਨੇ ਤਾਂ ਨਾਮਧਾਰੀ ਇਲੈਵਨ ਦੀ ਖੇਡ ਨੂੰ ਸਲਾਹਿਆ ਅਤੇ ਇੰਡੀਅਨ ਏਅਰ ਲਾਈਨਜ਼ ਦੇ ਖਿਡਾਰੀਆਂ ਤੇ ਕੋਚਾਂ ਨੇ ਵੀ ਨਾਮਧਾਰੀ ਖਿਡਾਰੀਆਂ ਦੀ ਖੇਡ ਪ੍ਰਦਰਸ਼ਨ ਦੀ ਖੂਬ ਪ੍ਰਸੰਸਾ ਕੀਤੀ।

*ਚਲਦਾ...*

ਸ਼ਰਧਾਂਜਲੀ

# ਵਰਿਆਮ ਸਿੰਘ ਪਿਆਸਾ

- ਲਖਵਿੰਦਰ ਸਿੰਘ ਬਾਜਵਾ

ਵਰਿਆਮ ਸਿੰਘ ਜੀ ਪਿਆਸਾ ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਪੁਰਾਣੇ ਮੁੱਢਲੇ ਮੈਂਬਰਾਂ ਵਿੱਚੋਂ ਸਨ। ਪਿਆਸਾ ਜੀ ਬਹੁਤ ਵਧੀਆ ਕਵੀ ਸਨ। ਉਹਨਾਂ ਦੀ ਕਵਿਤਾ 'ਸਿੱਖੀ' ਸੁਣ ਕੇ ਸੁਣਨ ਵਾਲਾ ਦੁਬਾਰਾ ਸੁਣਨ ਦੀ ਤਾਂਘ ਰੱਖਦਾ ਸੀ। ਪਰ ਸਮੇਂ ਦੀ ਮਾਰ ਦੇ ਮਾਰੇ ਹੋਏ ਵਿਚਾਰੇ ਵਕਤ ਦੀ ਧੂੜ ਵਿੱਚ ਰੁਲ ਗਏ।

ਘਰ ਪਰਿਵਾਰ ਵੱਲੋਂ ਉਹ ਹੁਣ ਸਵਾ ਲੱਖ ਹੀ ਸਨ। ਉਹਨਾਂ ਦੀ ਪਤਨੀ ਉਹਨਾਂ ਨੂੰ ਛੱਡ ਕੇ ਕਿਤੇ ਚਲੀ ਗਈ ਸੀ। ਉਹਨਾਂ ਦੀ ਇੱਕ ਭੈਣ ਸੀ। ਉਸ ਨੂੰ ਉਸ ਦੇ ਪਤੀ ਨੇ ਛੱਡ ਦਿੱਤਾ ਸੀ। ਉਹ ਵੀ ਆਖਰੀ ਦਿਨਾਂ ਤੱਕ ਇਹਨਾਂ ਕੋਲ ਰਹੀ। ਭਾਣਜਾ ਵੀ ਸੀ ਪਰ ਵਰਤੋਂ ਵਿਹਾਰ ਉਸ ਨੇ ਵੀ ਨਾ ਰੱਖਿਆ। ਜ਼ਮੀਨ ਵੀ ਹੈ ਸੀ।ਪਰ ਵੇਚ ਕੇ ਪੈਸੇ ਵਿਆਜੂ ਦੇ ਦਿੱਤੇ। ਸ਼ਰੀਫ ਤੇ ਇਕੱਲਾ ਜਾਣ ਕੇ ਲੋਕਾਂ ਹੀ ਨੱਪ ਲਏ। ਘਰ ਦਾ ਥਾਂ ਰਹਿ ਗਿਆ।

ਭੈਣ ਵੀ ਚਲੀ ਗਈ। ਉਹਦੇ ਸਸਕਾਰ ਤੋਂ ਬਾਅਦ ਆਂਢ ਗੁਆਂਢ ਦੀਆਂ ਬੀਬੀਆਂ ਨੇ ਘਰ ਦੀ ਸਫਾਈ ਕੀਤੀ ਤਾਂ ਉਹਨਾਂ ਦੀਆਂ ਸਾਰੀਆਂ ਲਿਖਤਾਂ ਦੀ ਜਮਾਂ ਪੂੰਜੀ, ਉਹਨਾਂ ਦੇ ਜੀਵਨ ਦੀ ਕਮਾਈ ਵੀ ਗਈ। ਦਰਅਸਲ ਉਹ ਫਾਲਤੂ ਕਾਗਜਾਂ ਤੇ ਲਿਖ ਕੇ ਇੱਕ ਪੀਪੇ ਵਿਚ ਸਾਂਭੀ ਜਾਂਦੇ ਸਨ। ਬੀਬੀਆਂ ਨੇ ਉਸ ਨੂੰ ਰੱਦੀ ਸਮਝ ਕੇ ਅਗਨ ਭੇਂਟ ਕਰ ਦਿੱਤਾ।

ਏਸੇ ਦੌਰਾਨ ਉਹਨਾਂ ਦੀ ਲਤ ਟੁੱਟ ਗਈ। ਉਹ ਬੇ-ਬਸ ਹੋ ਗਏ। ਸਾਂਭਣ ਵਾਲਾ ਕੋਈ ਨਹੀਂ ਸੀ।ਸਾਹਿਤ ਸਭਾ ਦੇ ਮੈਂਬਰ ਸਵਰਨ ਸਿੰਘ ਚੀਮਾ ਜੀ ਤੇ ਹੋਰ ਕੁਝ ਸਿੰਘਾਂ ਨੇ ਸਤਿਗੁਰੂ ਜੀ ਅਗੇ ਬੇਨਤੀ ਕੀਤੀ। ਬੇਨਤੀ ਮਨਜ਼ੂਰ ਹੋਈ ਤੇ ਉਹ ਸ੍ਰੀ ਭੈਣੀ ਸਾਹਿਬ ਚਲੇ ਗਏ। ਓਥੇ ਜਾ ਕੇ ਕਾਫੀ ਠੀਕ ਹੋ ਗਏ। ਮੈਂ ਮਿਲਣ ਗਿਆ ਤਾਂ ਕਿਹਾ ਕਿ ਪਿਆਸਾ ਜੀ ਜੇ ਕੁਝ ਰਚਨਾਵਾਂ ਯਾਦ ਹੋਣ ਤਾਂ ਲਿਖ ਲਓ ਪੁਸਤਕ ਛਪਵਾ ਦਈਏ। ਪਰ ਯਾਦ ਸ਼ਕਤੀ ਜਵਾਬ ਦੇ ਗਈ ਸੀ। ਉਹਨਾਂ ਨੇ ਅਸਮਰਥਤਾ ਪ੍ਰਗਟਾਈ। ਸਿੱਖੀ ਵਾਲੀ ਕਵਿਤਾ ਦੇ ਵੀ ਕੁਝ ਕੁ ਬੰਦ ਹੀ ਸੁਣਾ ਸਕੇ। ਇਹ ਅਧੂਰੀ ਰਚਨਾ ਸਿੱਖੀ ਬਾਰੇ ਮੈਂ ਭੈਣੀ ਸਾਹਿਬ ਤੋਂ ਰਿਕਾਰਡ ਕਰ ਕੇ ਲਿਆਇਆ ਸਾਂ। ਜੋ ਹੇਠ ਦੇ ਰਿਹਾ ਹਾਂ।

ਇਸ ਤਰਾਂ ਇਕ ਹੀਰਾ ਹਾਲਾਤਾਂ ਦੀ ਭੇਂਟ ਚੜ੍ਹ ਗਿਆ।

ਸ੍ਰੀ ਭੈਣੀ ਸਾਹਿਬ ਰਹਿੰਦਿਆਂ ਹੀ ਉਹਨਾਂ ਦਾ ਆਖਰੀ ਸਮਾਂ ਪਿਛਲੇ ਦਿਨੀਂ ਆਇਆ। ਪਰ ਅਫਸੋਸ ਕਿ ਜਿਸ ਸਭਾ ਦੇ ਨਾਲ ਉਹ ਉਮਰ ਭਰ ਜੁੜੇ ਰਹੇ, ਉਹ ਕਰੋਨਾ ਕਾਲ ਕਰਕੇ ਉਹਨਾਂ ਦੀ ਅੰਤਿਮ ਕਿਰਿਆ ਵਿੱਚ ਭਾਗ ਨਾ ਲੈ ਸਕੀ। ਸਮਾਂ ਹੀ ਐਸਾ ਸੀ। ਖਬਰ ਵੀ ਰੁਲ ਗਈ। ਜੋ ਹੁਣ ਮਿਲੀ ਹੈ।

ਪੇਸ਼ ਹੈ ਉਹਨਾਂ ਦੀ ਬਚੀ ਇਕੋ ਇੱਕ ਕਵਿਤਾ ਜੋ ਮੈਂ ਰਿਕਾਰਡ ਕਰ ਲਈ ਸੀ,ਪਰ ਕੁਝ ਸਤਰਾਂ ਉਹ ਭੁੱਲ ਗਏ ਸਨ। ਉਹ ਮੈਂ ਆਪਣੀਆਂ ਯਾਦਾਂ ਦਾ ਪਟ ਖਰੋਚ ਕੇ ਲੱਭਣ ਦੀ ਕੋਸ਼ਿਸ਼ ਕੀਤੀ। ਪਰ ਅਜੇ ਵੀ ਅਧੂਰੀ ਸੀ।

ਬਾਅਦ ਵਿੱਚ ਕਿਸੇ ਮਿੱਤਰ ਨੇ ਪੂਰੀ ਰਚਨਾ ਦੀ ਵੀਡਿਓ ਭੇਜ ਦਿੱਤੀ, ਸੋ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਕਵਿਤਾ ਸੰਪੂਰਨ ਹੋ ਗਈ।

## ਸਿੱਖੀ

ਸਿੱਖੀ ਇੱਕ ਅਮਲ ਦੀ ਜ਼ਿੰਦਗੀ ਏ,
ਇਹ ਬਦਲ ਜਾਵੇ ਕੋਈ ਭੇਖ ਨਹੀਂ।
ਤਵਾਰੀਖ ਹੈ ਕੋਈ ਕਹਾਣੀ ਨਹੀਂ,
ਸੱਚਾਈ ਹੈ ਕੋਈ ਲੇਖ ਨਹੀਂ।
ਇਹ ਗਲ ਜਾਵੇ ਕੋਈ ਕਾਗਜ ਨਹੀਂ,
ਇਹ ਮਿਟ ਜਾਵੇ ਕੋਈ ਰੇਖ ਨਹੀਂ।
ਇਹ ਮਿਲਦੀ ਏ ਸਿਰਲੱਥਾਂ ਨੂੰ ,
ਇਹਨੂੰ ਹਰ ਕੋਈ ਸਕਦਾ ਵੇਖ ਨਹੀਂ।
ਜਿੰਨਾ ਨੇ ਕਦੇ ਇਹ ਚਖੀ ਨਹੀਂ,
ਉਹਨਾਂ ਦੇ ਭਾਅ ਦੇ ਲੱਡੂ ਨੇ,
ਉਹ ਸਾਰ ਕੀ ਜਾਨਣ ਸਾਗਰ ਦੀ,
ਜੋ ਆਪ ਹੀ ਖੂਹ ਦੇ ਡੱਡੂ ਨੇ,
ਸਿੱਖ ਪੰਥ ਕਿਸੇ ਦਾ ਗੈਰ ਨਹੀਂ,
ਵੈਰੀ ਦਾ ਭਲਾ ਮਨਾ ਸਕਦੈ,

ਇਹ ਰਾਮ ਮੁਹੰਮਦ ਈਸਾ ਦਾ
ਸਿੱਖ ਚੋਂ ਦੀਦਾਰ ਕਰਾ ਸਕਦੈ।,
ਹਿੰਦੂ ਰਹਿ ਕੇ ਮੋਮਨ ਬਣ ਕੇ,
ਹਰ ਕੋਈ ਸਿੱਖ ਕਹਾ ਸਕਦੈ।
ਭਲਾ ਦਸੋ ਖਾਂ ਇਸ ਦੁਨੀਆਂ ਤੇ,
ਕੋਈ ਐਸਾ ਮਜ਼ਹਬ ਕਹਾ ਸਕਦੈ?
ਜੋ ਚਾਹੁੰਦੇ ਨੇ ਇਹ ਮਿਟ ਜਾਵੇ,
ਉਹਨਾਂ ਨੂੰ ਮੇਰਾ ਕਹਿਣਾ ਏਂ,
ਇਹ ਪੰਥ ਹੈ ਬਾਜਾਂ ਵਾਲੇ ਦਾ,
ਇਸ ਚੜ੍ਹਦੀ ਕਲਾ ਵਿੱਚ ਰਹਿਣਾ ਏਂ,
ਇਹ ਧਰਮ ਔਰੰਗੇ ਜਾਲਮ ਤੋਂ,
ਕਦੇ ਕਿਸੇ ਤਰ੍ਹਾਂ ਵੀ ਮੁੱਕਿਆ ਨਹੀਂ,
ਨਾਲ ਖੂਨ ਦੇ ਪਲਿਆ ਇਹ ਬੂਟਾ,
ਅਹਿਮਦਸ਼ਾਹ ਤੋਂ ਵੀ ਸੁੱਕਿਆ ਨਹੀਂ।
ਇਹ ਕਾਫ਼ਲਾ ਏ ਸਿਰ ਲੱਥਾਂ ਦਾ,
ਅੰਗਰੇਜ਼ਾਂ ਤੋਂ ਵੀ ਰੁਕਿਆ ਨਹੀਂ।
ਫਿਰ ਗੱਲ ਕੀ ਕਿਸੇ ਹਕੂਮਤ ਅੱਗੇ,
ਅਜੇ ਤੀਕ ਵੀ ਝੁਕਿਆ ਨਹੀਂ।
ਜੋ ਸਾਡੇ ਪੈਰੀਂ ਰੜਕੇਗਾ,
ਅਸੀਂ ਕਢਾਂਗੇ ਉਹ ਕੰਡਾ ਵੀ।
ਦਾਨੇ ਨੂੰ ਇਸ਼ਾਰਾ ਕਾਫੀ ਏ,
ਮੂਰਖ ਨੂੰ ਘੱਟ ਏ ਡੰਡਾ ਵੀ।
ਕਈ ਵੇਖ ਵੇਖ ਕੇ ਸਿੰਘਾਂ ਨੂੰ,
ਐਵੇਂ ਪਏ ਨੱਕ ਚੜ੍ਹਾਉਂਦੇ ਨੇ।
ਕਈ ਦਾੜ੍ਹੀਆਂ ਮੁੱਛਾਂ ਵਾਲੇ ਵੀ,
ਨਿੱਤ ਨਵੇਂ ਮਜਾਕ ਉਡਾਉਂਦੇ ਨੇ।
ਬੰਦੇ ਦੀ ਅਸਲੀ ਸੂਰਤ ਦਾ,
ਇਹ ਖੁਰਾ ਮਿਟਾਉਣਾ ਚਾਹੁੰਦੇ ਨੇ।
ਪਰ ਦਾੜ੍ਹੀਆਂ ਮੁੱਛਾਂ ਵਾਲੇ ਹੀ,
ਦੁਨੀਆਂ ਤੇ ਮਰਦ ਸਦਾਉਂਦੇ ਨੇ।
ਕੀ ਭੋਲੇ ਨੇ ਉਹ ਜਾਣਦੇ ਨਹੀਂ,
ਕਿ ਜਿੰਨੇ ਪਰਉਪਕਾਰੀ ਸਨ,
ਜਾਂ ਜਿੰਨੇ ਪੀਰ ਅਵਤਾਰ ਹੋਏ,
ਸਾਰੇ ਹੀ ਕੇਸਾਧਾਰੀ ਸਨ।
ਕੀ ਸਾਡੇ ਨੌਵੇਂ ਗੁਰ ਨੇ ਵੇਖੋ,
ਹਿੰਦੂ ਧਰਮ ਬਚਾਇਆ ਨਹੀਂ।
ਭਾਰਤ ਲਈ ਦਸ਼ਮੇਸ਼ ਨੇ ਦੱਸੋ,
ਕੀ ਕੀ ਕਸ਼ਟ ਉਠਾਇਆ ਨਹੀਂ।
ਕੀ ਗਜ਼ਨੀ ਜਾਂਦੀਆਂ ਬੱਚੀਆਂ ਨੂੰ,
ਸਿੰਘਾਂ ਨੇ ਛੁਡਵਾਇਆ ਨਹੀਂ।
ਕੀ ਵਾਕਿਆ ਹਿੰਦ ਅਜ਼ਾਦੀ ਲਈ,
ਇਹਨਾ ਨੇ ਹਿੱਸਾ ਪਾਇਆ ਨਹੀਂ।
ਫੇਰ ਵੀ ਕਈਆਂ ਵੀਰਾਂ ਦਾ,
ਮੂੰਹ ਕੰਨਾਂ ਤੀਕਰ ਪਾਟਾ ਏ,
ਪਰ ਦੋਸ਼ ਕਿਸੇ ਨੂੰ ਦਈਏ ਕੀ,
ਆਪਣੇ ਪ੍ਰਚਾਰ ਦਾ ਘਾਟਾ ਏ।

## ਸ਼ਰਧਾਂਜਲੀ ਹਰਦੇਵ ਦਿਲਗੀਰ ਜੀ
## (ਦੇਵ ਥਰੀਕੇ ਵਾਲਾ)

-ਲਖਵਿੰਦਰ ਸਿੰਘ ਬਾਜਵਾ

ਗੀਤਾਂ ਦਾ ਬੇਤਾਜ ਬਾਦਸ਼ਾਹ, ਕਲੀਆਂ ਦਾ ਸਰਦਾਰ ਸੀ ਉਹ।
ਹਰ ਪੰਜਾਬੀ ਦੇ ਮਨ ਅੰਦਰ, ਵੱਸਦਾ ਨਾਲ ਪਿਆਰ ਸੀ ਉਹ।
ਸਭ ਦਾ ਸੱਜਣ ਮੀਤ ਚਹੇਤਾ,ਹਰ ਮਨ ਦਾ ਸਤਿਕਾਰ ਸੀ ਉਹ।
ਬਾਬਾ ਬੋਹੜ ਥਰੀਕੇ ਵਾਲਾ, ਲੇਖਕ ਉੱਚ ਕਿਰਦਾਰ ਸੀ ਉਹ।
ਉਹਦੇ ਗੀਤਾਂ ਅੰਦਰ ਝਰਦੀ, ਵੇਖੀ ਸੌਣ ਫੁਹਾਰ ਅਨੋਖੀ।
ਖਾਸ ਬਸੰਤੀ ਫੁੱਲਾਂ ਵਰਗੀ, ਖੁਸ਼ਬੂ ਕੀਲਣਹਾਰ ਅਨੋਖੀ।
ਭਰੀ ਸੁਗੰਧ ਸਮੀਰ ਵਾਂਗਰਾਂ, ਲਫਜ਼ਾਂ ਦੀ ਰਫ਼ਤਾਰ ਅਨੋਖੀ।
ਰੰਗਾਂ ਰੰਗ ਭਰੀ ਪਿਚਕਾਰੀ, ਫੁੱਲਾਂ ਜਿਹੀ ਬਹਾਰ ਅਨੋਖੀ।
ਉਹਦੇ ਲਫਜ਼ਾਂ ਨੂੰ ਛੋਹ ਦੇ ਕੇ, ਅਮਰ ਹੋ ਗਏ ਗਾਇਕ ਕਿੰਨੇ।
ਲੋਕ ਦਿਲਾਂ ਦੇ ਅੰਦਰ ਵੱਸ ਕੇ,ਬਣ ਗਏ ਸੁਥਰੇ ਨਾਇਕ ਕਿੰਨੇ।
ਉੱਚੀ ਪਦਵੀ ਉੱਤੇ ਪਹੁੰਚੇ, ਹੋ ਪ੍ਰਭਤਾ ਦੇ ਲਾਇਕ ਕਿੰਨੇ।
ਉਸ ਤੋ ਕੰਡ ਤੇ ਥਾਪੀ ਲੈ ਕੇ, ਰੰਕੋਂ ਹੋਏ ਮਲਾਇਕ ਕਿੰਨੇ।
ਥੰਮ ਗੀਤਕਾਰੀ ਦਾ ਵੱਡਾ, ਚੜ੍ਹ ਮੌਤ ਦੀ ਫੇਰੀ ਅੱਗੇ।
ਆਖਰ ਡਿੱਗ ਪਿਆ ਹੈ ਵੇਖੋ, ਅੱਜ ਉਹ ਵਕਤ ਹਨੇਰੀ ਅੱਗੇ।
ਪੇਸ਼ ਕਿਸੇ ਦੀ ਕਹਿਣ ਨਾ ਜਾਂਦੀ, ਓਸ ਮੌਤ ਦੀ ਭੇਰੀ ਅੱਗੇ।
ਕੰਧ ਪੁਰਾਣੀ ਕਿੰਝ ਖਲੋਵੇ, ਕਾਲ ਚੱਕਰ ਦੀ ਕੇਰੀ ਅੱਗੇ।

# ਲੋਕ ਮੰਚ ਪੰਜਾਬ ਵੱਲੋਂ ਲੇਖਕ ਭੁਪਿੰਦਰ ਸਿੰਘ ਮੱਲੀ ਦਾ ਸਨਮਾਨ




ਪੰਜਾਬ ਪ੍ਰੈੱਸ ਕਲੱਬ ਜਲੰਧਰ ਵਿਖੇ ਹੋਏ ਇੱਕ ਸਮਾਗਮ ਵਿੱਚ ਕੈਨੇਡਾ ਵਾਸੀ ਲੇਖਕ ਭੁਪਿੰਦਰ ਸਿੰਘ ਮੱਲ੍ਹੀ ਨੂੰ ਲੋਕ ਮੰਚ ਪੰਜਾਬ ਵਲੋਂ 'ਆਪਣੀ ਆਵਾਜ਼' ਪੁਰਸਕਾਰ ਭੇਟ ਕੀਤਾ ਗਿਆ, ਜਿਸ 'ਚ 51 ਹਜ਼ਾਰ ਰੁਪਏ, ਦੁਸ਼ਾਲਾ ਤੇ ਸਨਮਾਨ ਚਿੰਨ੍ਹ ਪ੍ਰਦਾਨ ਕੀਤਾ ਗਿਆ।

ਸਮਾਗਮ ਦੀ ਪ੍ਰਧਾਨਗੀ ਲੋਕ ਮੰਚ ਪੰਜਾਬ ਦੇ ਚੇਅਰਮੈਨ ਡਾ. ਲਖਵਿੰਦਰ ਸਿੰਘ ਜੌਹਲ, ਪ੍ਰਧਾਨ ਸੁਰਿੰਦਰ ਸਿੰਘ ਸੁੱਨੜ,ਮੀਤ ਪ੍ਰਧਾਨ ਡਾਕਟਰ ਹਰਜਿੰਦਰ ਸਿੰਘ ਅਟਵਾਲ, ਉਘੇ ਪੱਤਰਕਾਰ ਸਤਨਾਮ ਸਿੰਘ ਮਾਣਕ, ਪੰਜਾਬੀ ਸਾਹਿੱਤ ਅਕਾਦਮੀ ਦੇ ਸੀਨੀਅਰ ਮੀਤ ਪ੍ਰਧਾਨ ਡਾ. ਸ਼ਿਆਮ ਸੁੰਦਰ ਦੀਪਤੀ, ਅਕਾਦਮੀ ਦੇ ਜਨਰਲ ਸਕੱਤਰ ਡਾ. ਗੁਰਇਕਬਾਲ ਸਿੰਘ ਵਲੋਂ ਕੀਤੀ ਗਈ। ਸਮਾਗਮ ਵਿਚ ਉੱਘੇ ਟੀ. ਵੀ. ਨਿਊਜ਼ ਰੀਡਰ ਰਮਨ ਕੁਮਾਰ, ਡਾ. ਕਮਲੇਸ਼ ਸਿੰਘ ਦੁੱਗਲ, ਕੁਲਦੀਪ ਸਿੰਘ ਬੇਦੀ, ਕਾਮਰੇਡ ਗੁਰਮੀਤ ਸਿੰਘ, ਸੀਤਲ ਸਿੰਘ ਸੰਘਾ, ਕੇਸਰ ਪੰਜ ਆਬ ਪ੍ਰਕਾਸ਼ਨ, ਹਰਮੀਤ ਅਟਵਾਲ ,ਮੋਹਣ ਲਾਲ ਫਿਲੋਰੀਆ, ਬਲਵੰਤ ਸਿੰਘ ਰੁਪਾਲ, ਮਲਕੀਤ ਸਿੰਘ ਬਰਾੜ, ਇਕਬਾਲ ਸਿੰਘ, ਸੁਰਿੰਦਰ ਮਖਸੂਸਪੁਰੀ, ਸੁਰਜੀਤ ਸਿੰਘ ਜੰਡਿਆਲਾ, ਸੋਨਾ ਪੁਰੇਵਾਲ ਹਰਮੀਤ ਅਟਵਾਲ ਆਦਿ ਮੌਜੂਦ ਸਨ। ਸਤਨਾਮ ਸਿੰਘ ਮਾਣਕ ਨੇ ਆਪਣੇ ਸੰਬੋਧਨ ਵਿੱਚ ਮੱਲੀ ਵਲੋਂ ਪੰਜਾਬੀ ਸਾਹਿਤ, ਸੱਭਿਆਚਾਰ, ਅਤੇ ਭਾਸ਼ਾ ਦੀ ਪ੍ਰਫੁੱਲਤਾ ਲਈ ਕੀਤੇ ਯਤਨਾਂ ਦੀ ਭਰਪੂਰ ਸ਼ਲਾਘਾ ਕੀਤੀ। ਭੁਪਿੰਦਰ ਸਿੰਘ ਮੱਲ੍ਹੀ ਨੇ ਕਿਹਾ ਕਿ ਇਹ ਪੁਰਸਕਾਰ ਮਿਲਣ ਨਾਲ ਉਨ੍ਹਾਂ ਨੂੰ ਬੇਹੱਦ ਉਤਸ਼ਾਹ ਮਿਲਿਆ ਹੈ ਅਤੇ ਉਹ ਹੋਰ ਹਿੰਮਤ ਤੇ ਜੋਸ਼ ਨਾਲ ਪੰਜਾਬੀਅਤ ਦੀ ਸੇਵਾ ਕਰਦੇ ਰਹਿਣਗੇ। ਇਸ ਮੌਕੇ 'ਆਪਣੀ ਆਵਾਜ਼' ਦਾ ਫਰਵਰੀ ਅੰਕ ਵੀ ਲੋਕ ਅਰਪਣ ਕੀਤਾ ਗਿਆ। ਪੰਜਾਬ ਪ੍ਰੈੱਸ ਕਲੱਬ ਜਲੰਧਰ ਵਿਖੇ ਮੁਫ਼ਤ ਕਿਤਾਬ ਕੇਂਦਰ ਦਾ ਉਦਘਾਟਨ ਪ੍ਰਵਾਸੀ ਲਿਖਾਰੀ ਭੁਪਿੰਦਰ ਸਿੰਘ ਮੱਲ੍ਹੀ ਵਲੋਂ ਰੀਬਨ ਕੱਟ ਕੇ ਕੀਤਾ ਗਿਆ। ਡਾ. ਲਖਵਿੰਦਰ ਸਿੰਘ ਜੌਹਲ ਨੇ ਸੰਬੋਧਨ ਕਰਦਿਆਂ ਕਿਹਾ ਕਿ ਮੁਫ਼ਤ ਕਿਤਾਬ ਕੇਂਦਰ ਖੋਲ੍ਹਣ ਦਾ ਮੁੱਖ ਮੰਤਵ ਨੌਜਵਾਨਾਂ ਵਿਚ ਪੜ੍ਹਨ ਦੀ ਆਦਤ ਪਾਉਣਾ ਤੇ ਆਪਣੇ ਸਭਿਆਚਾਰ, ਸਾਹਿੱਤ ਤੇ ਰਹੁ ਰੀਤੀਆਂ ਨਾਲ ਜੋੜਨਾ ਹੈ। ਉਨ੍ਹਾਂ ਦੱਸਿਆ ਕਿ ਲੋਕ ਮੰਚ ਪੰਜਾਬ ਕਿਤਾਬਾਂ ਖ਼ਰੀਦ ਕੇ ਪਾਠਕਾਂ ਨੂੰ ਮੁਫ਼ਤ ਪ੍ਰਦਾਨ ਕਰੇਗਾ। ਇਸ ਮੌਕੇ ਦੇਸ਼ ਭਗਤ ਯਾਦਗਾਰ ਹਾਲ, ਪੰਜ ਆਬ ਪ੍ਰਕਾਸ਼ਨ ਤੇ ਪਿੰਗਲਵਾੜਾ ਅੰਮ੍ਰਿਤਸਰ ਵਲੋਂ ਤੇ ਕਈ ਲਿਖਾਰੀਆਂ ਨੇ ਇਸ ਉਪਰਾਲੇ ਦੀ ਸ਼ਲਾਘਾ ਕੀਤੀ ਤੇ ਭਰੋਸਾ ਦਿੱਤਾ ਕਿ ਲੋਕ ਮੰਚ ਪੰਜਾਬ ਦੇ ਸਹਿਯੋਗ ਲਈ ਉਹ ਵੀ ਆਪਣੇ ਪੱਧਰ 'ਤੇ ਪਾਠਕਾਂ ਲਈ ਕਿਤਾਬਾਂ ਮੁੱਹਈਆਂ ਕਰਨਗੇ। ਡਾ. ਜੌਹਲ ਨੇ ਕਿਹਾ ਇੱਥੋਂ ਕਿਤਾਬਾਂ ਲਿਜਾ ਕੇ ਪੜ੍ਹਨ ਉਪਰੰਤ ਲੋਕ ਉਨ੍ਹਾਂ ਕਿਤਾਬਾਂ ਨੂੰ ਵਾਪਸ ਦੇਣ ਦੀ ਬਜਾਏ ਹੋਰਨਾਂ ਨੂੰ ਪੜ੍ਹਨ ਲਈ ਅੱਗੇ ਤੋਰਦੇ ਰਹਿਣ ਤਾਂ ਜੋ ਲੋਕਾਂ 'ਚ ਵਿੱਸਰ ਚੁੱਕੀ ਪੜ੍ਹਨ ਦੀ ਆਦਤ ਨੂੰ ਮੁੜ ਸੁਰਜੀਤ ਕੀਤਾ ਜਾਵੇ। ਉਨ੍ਹਾਂ ਇਹ ਵੀ ਕਿਹਾ ਕਿ ਇਸ ਰਵਾਇਤ ਨੂੰ ਹੌਲੀ ਹੌਲੀ ਜਲੰਧਰ ਦੇ ਹੋਰਨਾਂ ਇਲਾਕਿਆਂ ਤੋਂ ਬਾਅਦ ਸੂਬੇ ਦੇ ਬਾਕੀ ਸ਼ਹਿਰਾਂ ਤੇ ਕਸਬਿਆਂ 'ਚ ਵੀ ਲਿਜਾਇਆ ਜਾਵੇਗਾ।

# 39ਵਾਂ ਸਾਲਾਨਾ ਸ਼ਹੀਦੀ ਸਮਾਗਮ ਧੂਮਧਾਮ ਨਾਲ ਮਨਾਇਆ ਗਿਆ

## ਗੁਰੂ ਰਾਮ ਸਿੰਘ ਨੇ ਮੁਰਝਾ ਚੁੱਕੀ ਸਿੱਖੀ ਨੂੰ ਮੁੜ ਸੁਰਜੀਤ ਕੀਤਾ -ਸਤਿਗੁਰੂ ਉਦੇ ਸਿੰਘ

## ਕੂਕਾ ਅੰਦੋਲਨ ਨੇ ਲਾਸਾਨੀ ਸ਼ਹਾਦਤਾਂ ਦੇ ਕੇ ਦੇਸ਼ ਆਜ਼ਾਦ ਕਰਾਇਆ -ਗੁਰਪ੍ਰੀਤ ਸਿੰਘ ਕਾਂਗੜ




ਰਾਮਪੁਰਾ ਫੂਲ- ਇਤਿਹਾਸ ਵਿੱਚ ਮੁਗਲ ਰਾਜ ਅਤੇ ਅੰਗਰੇਜ਼ ਸਲਤਨਤ ਦੀਆਂ ਜੜ੍ਹਾਂ ਪੁੱਟਣ ਲਈ ਦੋ ਹਫਤਿਆਂ ਦਾ ਬਹੁਤ ਅਹਿਮ ਯੋਗਦਾਨ ਹੈ। ਜਿਵੇਂ ਮੁਗਲ ਹਕੂਮਤ ਦੀਆਂ ਜੜ੍ਹਾਂ ਪੁੱਟਣ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜਾਦਿਆਂ ਅਤੇ ਮਾਤਾ ਗੁਜਰੀ ਜੀ ਦੀਆਂ ਲਾਸਾਨੀ ਸ਼ਹਾਦਤਾਂ ਦਾ ਹਫਤਾ ਹੈ ਉਵੇਂ ਹੀ ਅੰਗਰੇਜ਼ ਸਲਤਨਤ ਦੀਆਂ ਜੜ੍ਹਾਂ ਪੁੱਟਣ ਲਈ ਮਲੇਰਕੋਟਲਾ ਤੇ ਧਾਵਾ ਬੋਲਣ ਤੋਂ ਲੈ ਕੇ ਤੋਪਾਂ ਨਾਲ ਤੂੰਬਾ-ਤੂੰਬਾ ਹੋ ਉੱਡ ਜਾਣ ਦਾ ਕੂਕਾ ਅੰਦੋਲਨ ਦਾ ਗੌਰਵਮਈ ਸੰਘਰਸ਼ ਦਾ ਹਫਤਾ ਹੈ ਜਿਸਨੇ ਸੱਭਿਅਤਾ ਨੂੰ ਨਵਾਂ ਮੋੜ ਦਿੱਤਾ। ਗੁਰੂ ਰਾਮ ਸਿੰਘ ਨੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਦੀ ਮੁਰਝਾ ਚੁੱਕੀ ਸਿੱਖੀ ਨੂੰ ਮੁੜ ਸੁਰਜੀਤ ਕੀਤਾ। ਸਾਨੂੰ ਸਾਡੇ ਇਤਿਹਾਸ ਅਤੇ ਲਾਸਾਨੀ ਕੁਰਬਾਨੀਆਂ ਤੇ ਮਾਣ ਹੋਣਾ ਚਾਹੀਦਾ ਹੈ ਅਤੇ ਗੁਰੂ ਸਾਹਿਬਾਨ ਦਾ ਬਖਸ਼ਿਆਂ ਸਿੱਖੀ ਸਰੂਪ ਧਾਰਨ ਕਰਨ ਤੋਂ ਝਿਜਕਣਾ ਨਹੀਂ ਚਾਹੀਦਾ। ਇਹ ਸ਼ਬਦ ਸਤਿਗੁਰੂ ਉਦੇ ਸਿੰਘ ਜੀ ਨੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਨਾਮਧਾਰੀ ਸ਼ਹੀਦੀ ਸਮਾਰਕ ਰਾਮਪੁਰਾ ਫੂਲ ਵਿਖੇ 39ਵੇਂ ਸਾਲਾਨਾ ਸ਼ਹੀਦੀ ਸਮਾਗਮ ਦੌਰਾਨ ਸੰਗਤ ਦੇ ਭਾਰੀ ਇਕੱਠ ਨੂੰ ਸੰਬੋਧਨ ਕਰਦਿਆਂ ਆਖੇ। ਇਸ ਸਮੇਂ ਨਾਮਧਾਰੀ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਸ. ਗੁਰਪ੍ਰੀਤ ਸਿੰਘ ਕਾਂਗੜ (ਸਾਬਕਾ ਕੈਬਨਿਟ ਮੰਤਰੀ, ਪੰਜਾਬ) ਨੇ ਆਖਿਆ ਕਿ ਕੂਕਾ ਅੰਦੋਲਨ ਨੇ ਲਾਸਾਨੀ ਸ਼ਹਾਦਤਾਂ ਦੇ ਕੇ ਦੇਸ਼ ਆਜ਼ਾਦ ਕਰਾਇਆ। ਅੱਜ ਅਸੀਂ ਜੋ ਆਜ਼ਾਦੀ ਦਾ ਨਿੱਘ ਮਾਣ ਰਹੇ ਹਾਂ ਇਹ ਇਹਨਾਂ ਮਰਜੀਵਾੜੇ ਸਿੰਘਾਂ ਦੀਆਂ ਦੇਸ਼ ਲਈ ਦਿੱਤੀਆਂ ਸ਼ਹਾਦਤਾਂ ਦੀ ਬਦੌਲਤ ਹੈ। ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਦੇ ਪ੍ਰਿੰਸੀਪਲ ਚਰਨਜੀਤ ਸਿੰਘ ਅੰਬਾਲਾ ਨੇ ਆਖਿਆ ਕਿ ਬਾਹਰ ਦੀਆਂ, ਆਜਾਦੀ ਦੀਆਂ ਲੜਾਈਆਂ ਉਹੀ ਲੜ ਸਕਦੇ ਨੇ ਜਿੰਨ੍ਹਾਂ ਨੇ ਆਪਣੇ ਅੰਦਰ ਦੀ ਵਿਕਾਰਾਂ ਨੂੰ ਸਾਧਿਆ ਹੋਵੇ। ਕੂਕਾ ਅੰਦੋਲਨ ਦਾ ਤੋਪਾਂ ਨਾਲ ਫੀਤਾ-ਫੀਤਾ ਹੋ ਉੱਡ ਜਾਣ ਦਾ ਗੌਰਵਮਈ ਇਤਿਹਾਸ ਹੈ ਤੇ ਆਜ਼ਾਦੀ ਲਈ ਦਿੱਤੀਆਂ ਇਹਨਾਂ ਸ਼ਹੀਦੀਆਂ ਤੇ ਅਸੀਂ ਮਾਣ ਕਰਦੇ ਹਾਂ ਪਰ ਇਹ ਕੁਰਬਾਨੀਆਂ ਦਾ ਇਤਿਹਾਸ ਦੁਨੀਆਂ ਦੇ ਕੋਨੇ-ਕੋਨੇ ਵਿੱਚ ਪਹੁੰਚਣਾ ਚਾਹੀਦਾ ਹੈ।

ਦੋ ਰੋਜ਼ਾ ਇਸ ਸ਼ਹੀਦੀ ਸਮਾਗਮ ਵਿੱਚ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ। ਜੱਥੇਦਾਰ ਕਮਾਲ ਸਿੰਘ ਕਮਾਲ ਸ੍ਰੀ ਭੈਣੀ ਸਾਹਿਬ, ਜੱਥੇਦਾਰ ਨਿਸ਼ਾਨ ਸਿੰਘ ਦਿੱਲੀ ਨੇ ਢੋਲਕ ਛੈਣਿਆਂ ਨਾਲ ਨਾਮਧਾਰੀ ਸ਼ੈਲੀ ਅਨੁਸਾਰ ਹੱਲੇ ਦੇ ਦਿਵਾਨ ਲਗਾਏ ਅਤੇ ਸੰਗਤਾਂ ਨੂੰ ਰਾਏਕੋਟ ਸਾਕੇ ਦੇ ਪਿੱਥੋਂ ਪਿੰਡ ਦੇ, ਲੁਧਿਆਣਾ ਸਾਕੇ ਦੇ ਮੰਡੀ ਕਲਾਂ ਦੇ ਅਤੇ ਮਲੇਰਕੋਟਲਾ ਸਾਕੇ ਦੇ ਪਿੰਡ ਮਹਿਰਾਜ ਦੇ ਨਾਮਧਾਰੀ ਸੂਰਬੀਰਾਂ ਦਾ ਇਤਿਹਾਸ ਸੁਣਾਇਆ। ਗਿਆਨੀ ਮੱਖਣ ਸਿੰਘ ਗਿੱਲ, ਜੀਵਨ ਨਗਰ ਦੇ ਕਵੀਸ਼ਰੀ ਜੱਥੇ ਨੇ ਮਾਲਵੇ ਦੀਆਂ ਦੇਸ਼ ਕੌਮ ਲਈ ਦਿੱਤੀਆਂ ਸ਼ਹਾਦਤਾਂ ਦਾ ਇਤਿਹਾਸ ਆਪਣੀਆਂ ਪ੍ਰਭਾਵਸ਼ਾਲੀ ਵਾਰਾਂ ਗਾ ਕੇ ਪੇਸ਼ ਕੀਤਾ। ਰਾਮਪੁਰਾ ਫੂਲ ਦੇ ਜੱਥੇ ਵੱਲੋਂ ਸੰਦੀਪ ਸਿੰਘ ਨੇ ਦਿਵਾਨ ਲਗਾਇਆ। ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਦਿਆਂ ਬੁਲਾਰਿਆਂ ਨੇ ਆਖਿਆ ਕਿ ਜੇਕਰ ਅੱਜ ਵੀ ਦੇਸ਼ ਨੂੰ ਵਿਕਾਸ ਦੀਆਂ ਲੀਹਾਂ ਤੇ ਲੈ ਕੇ ਜਾਣਾ ਹੈ ਤਾਂ ਸਾਨੂੰ ਸਤਿਗੁਰੂ ਰਾਮ ਸਿੰਘ ਦੇ ਪਦ ਚਿੰਨ੍ਹਾਂ ਤੇ ਚੱਲ ਕੇ ਸ਼ਹੀਦਾਂ ਦੇ ਸੁਪਨਿਆਂ ਦਾ ਸੰਸਾਰ ਸਿਰਜਣ ਦੀ ਜ਼ਰੂਰਤ ਹੈ। ਇਸ ਸਮੇਂ ਨਿੱਕੀ ਬੱਚੀ ਬੇਅੰਤ ਕੌਰ ਨੇ ਵੀ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ।

ਇਹ ਸਮਾਗਮ ਵਿੱਚ ਸਤਿਗੁਰੂ ਉਦੇ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਕਰਵਾਇਆ ਗਿਆ। ਇਸ ਮੌਕੇ ਦੂਰ-ਦੁਰੇਡਿਉਂ ਪਹੁੰਚੀਆਂ ਸੰਗਤਾਂ ਨੇ ਸਤਿਗੁਰੂ ਉਦੇ ਸਿੰਘ ਦੇ ਪ੍ਰਵਚਨਾਂ ਨੂੰ ਸਰਵਣ ਕੀਤਾ ਤੇ ਸੰਗਤਾਂ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਨਤਮਸਤਕ ਹੋਈਆਂ। ਇਸ ਸਮੇਂ ਨਾਮਧਾਰੀ ਵਿੱਦਿਅਕ ਜੱਥੇ ਦੇ ਨੌਜਵਾਨਾਂ ਨੇ ਸਤਿਗੁਰੂ ਉਦੇ ਸਿੰਘ ਜੀ ਨੂੰ ਸਤਿਗੁਰੂ ਜਗਜੀਤ ਸਿੰਘ ਦੀ 100 ਸਾਲਾ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਿਤ ਤਸਵੀਰਾਂ ਰਾਹੀਂ ਕੀਤੇ ਕਾਰਜਾਂ ਨੂੰ ਦਰਸਾਉਂਦੀ ਇੱਕ ਫਾਈਲ ਭੇਂਟ ਕੀਤੀ। ਸਤਿਗੁਰੂ ਉਦੇ ਸਿੰਘ ਜੀ ਨੇ ਆਪਣੇ ਕਰ ਕੰਵਲਾਂ ਨਾਲ ਹਰਮੇਸ਼ ਸਿੰਘ ਮਲੇਰਕੋਟਲਾ, ਨਾਮਧਾਰੀ ਸਪੋਰਟਸ ਅਕਾਦਮੀ ਗੁਰਵਿੰਦਰ ਸਿੰਘ ਧਨੌਲਾ ਤੋਂ ਇਲਾਵਾ ਬੁਲਾਰਿਆਂ ਦਾ ਸਰੋਪਾਉ ਅਤੇ ਉਨ ਦੀ ਮਾਲਾ ਗਲ ਵਿੱਚ ਪਾ ਕੇ ਸਨਮਾਨ ਕੀਤਾ। ਸਟੇਜ਼ ਸੰਚਾਲਕ ਦੀ ਭੂਮਿਕਾ ਲਖਵੀਰ ਸਿੰਘ ਨੇ ਨਿਭਾਈ।

ਆਪਣੀ ਅਮਿੱਟ ਛਾਪ ਛੱਡ ਗਏ ਅਤੇ ਯਾਦਗਰੀ ਹੋ ਨਿਬੜੇ ਇਸ ਸਮਾਗਮ ਵਿੱਚ ਸੂਬਾ ਮੱਲ ਸਿੰਘ ਭਗਤਾ, ਸੂਬਾ ਬਲਵੀਰ ਸਿੰਘ ਢਿੱਲਵਾਂ, ਸੂਬਾ ਗੁਰਮੇਲ ਸਿੰਘ ਰਾਏਸਰ, ਸੂਬਾ ਸ਼ਮਿੰਦਰ ਸਿੰਘ ਸੈਦੋਕੇ, ਸੂਬਾ ਬਲਵਿੰਦਰ ਸਿੰਘ ਝੱਲ, ਸੰਤ ਜਸਵੰਤ ਸਿੰਘ ਹਿੰਮਤਪੁਰਾ, ਸੂਬਾ ਬਲਜੀਤ ਸਿੰਘ ਮਾਨਸਾ, ਕਰਮਜੀਤ ਸਿੰਘ ਖਾਲਸਾ ਪ੍ਰਧਾਨ ਟਰੱਕ ਯੂਨੀਅਨ, ਰਣਜੀਤ ਸਿੰਘ ਮੰਨਣ ਬਠਿੰਡਾ, ਜਸਵੰਤ ਸਿੰਘ ਮਾਈਸਰਖਾਨਾਂ, ਸੰਤ ਹਰਜਿੰਦਰ ਸਿੰਘ ਤੋਂ ਇਲਾਵਾ ਵੱਡੀ ਗਿਣਤੀ ਵਿੱਚ ਇਲਾਕੇ ਦੀਆਂ ਸੰਗਤਾਂ ਨੇ ਸ਼ਿਰਕਤ ਕੀਤੀ।

ਰਿਪੋਰਟ-ਡਾ. ਲਖਵੀਰ ਸਿੰਘ

# ਵਧਾਈਆਂ





ਪੰਜਾਬੀ ਸਾਹਿਤ ਅਕਾਦਮੀ ਦੇ ਦੋ ਸਾਲਾ (2022–2024) ਕਾਰਜਕਾਲ ਵਾਸਤੇ ਉੱਘੇ ਕਵੀ ਅਤੇ ਲੇਖਕ ਡਾ. ਲਖਵਿੰਦਰ ਸਿੰਘ ਜੌਹਲ ਸਰਬਸੰਮਤੀ ਨਾਲ ਅਕਾਦਮੀ ਦੇ ਪ੍ਰਧਾਨ ਬਣ ਗਏ ਹਨ। 30 ਜਨਵਰੀ 2022 ਨੂੰ ਹੋਏ ਚੋਣ ਮੁਕਾਬਲੇ ਵਿੱਚ ਡਾ. ਸ਼ਿਆਮ ਸੁੰਦਰ ਦੀਪਤੀ ਸੀਨੀਅਰ ਮੀਤ ਪ੍ਰਧਾਨ, ਡਾ. ਗੁਰਇਕਬਾਲ ਸਿੰਘ ਜਨਰਲ ਸਕੱਤਰ, ਸਹਿਜਪ੍ਰੀਤ ਸਿੰਘ ਮਾਂਗਟ, ਤ੍ਰੈਲੋਚਨ ਲੋਚੀ, ਡਾ. ਭਗਵੰਤ ਸਿੰਘ ਤੇ ਭਗਵੰਤ ਰਸੂਲਪੁਰੀ ਮੀਤ ਪ੍ਰਧਾਨ ਦੀ ਚੋਣ ਜਿੱਤ ਗਏ ਹਨ। ਸ੍ਰੀ ਇੰਦਰਾ ਵਿਰਕ, ਸ੍ਰੀਮਤੀ ਪਰਮਜੀਤ ਕੌਰ ਮਹਿਕ, ਸ੍. ਬਲਜੀਤ ਸਿੰਘ ਰੈਣਾਂ, ਸ੍ਰੀ ਅਸ਼ੋਕ ਵਸਿਸ਼ਠ (ਬਿਨਾਂ ਮੁਕਾਬਲਾ ਜੇਤੂ), ਸ੍ਰੀ ਹਰਦੀਪ ਢਿੱਲੋਂ, ਸ੍ਰੀ ਜਸਵੀਰ ਝੱਜ, ਸ੍. ਕਰਮ ਸਿੰਘ ਜਖ਼ਮੀ, ਸ੍ਰੀ ਹਰਬੰਸ ਮਾਲਵਾ, ਸ੍. ਸੰਤੋਖ ਸਿੰਘ ਸੁੱਖੀ, ਡਾ. ਗੁਰਮੇਲ ਸਿੰਘ, ਸ੍ਰੀ ਕੇ. ਸਾਧੂ ਸਿੰਘ, ਸ੍. ਰੋਜ਼ੀ ਸਿੰਘ, ਸ੍. ਬਲਵਿੰਦਰ ਸਿੰਘ, ਸ੍. ਬਲਦੇਵ ਸਿੰਘ ਝੱਜ ਅਤੇ ਸ੍. ਪਰਮਜੀਤ ਸਿੰਘ ਪ੍ਰਬੰਧਕੀ ਬੋਰਡ ਦੇ ਮੈਂਬਰ ਚੁਣੇ ਗਏ ਹਨ। ਅਦਾਰਾ ਵਰਿਆਮ ਇਹਨਾਂ ਸਾਰੀਆਂ ਸਤਿਕਾਰਤ ਸ਼ਖਸੀਅਤਾਂ ਨੂੰ ਹਾਰਦਿਕ ਵਧਾਈ ਦਿੰਦਾ ਹੈ।

ਜਲੰਧਰ ਦੇ ਮਸ਼ਹੂਰ ਅਤੇ ਬਹੁਤ ਹੀ ਕਾਬਿਲ ਅੱਖਾਂ ਦੇ ਸਰਜਨ ਡਾ. ਜਗਦੀਪ ਸਿੰਘ ਜੀ ਨੂੰ ਸਤਿਗੁਰੂ ਉਦੈ ਸਿੰਘ ਜੀ ਵੱਲੋਂ ਅਸ਼ੀਰਵਾਦ ਅਤੇ ਸਨਮਾਨ ਭੇਂਟ ਕਰਦੇ ਹੋਏ ਸ੍. ਜਤਿੰਦਰਪਾਲ ਸਿੰਘ ਚਿੰਕਾ, ਸ੍. ਸੁਰਿੰਦਰ ਸਿੰਘ, ਸੂਬਾ ਜੁਗਿੰਦਰ ਸਿੰਘ ਅਤੇ ਸ੍. ਨਰੈਣ ਸਿੰਘ, ਪ੍ਰਧਾਨ ਨਾਮਧਾਰੀ ਸੰਗਤ ਜਲੰਧਰ।



P.O. Regd. No. PB/JL-016/2021-2023 **WARYAM** Ladowali Road, Jalandhar -144001
Regd. RNI No. 26453/75 Revised Date of Publication - 25-02-2022 Date of Posting : 28-02-2022
Total Pages -52 **March-2022**



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720



Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720